# ਸੁਖਮਨੀ ਸਾਹਿਬ

## ਇਕ ਸਰਵ-ਪੱਖੀ ਅਧਿਐਨ

ਲੇਖਕ :

ਡਾ: ਰਾਮ ਸਿੰਘ

ਪੰਜਾਬੀ ਸਾਹਿਤ ਅਕਾਡਮੀ

ਪੰਜਾਬੀ ਭਵਨ, ਲੁਧਿਆਣਾ।

Sukhmani Ik Sarv-Pakhi Adhyan
by Dr. Ram Singh

First Edition - 1996
Price - Rs 60/-

ਸੁਖਮਨੀ - ਇਕ ਸਰਵ-ਪੱਖੀ ਅਧਿਐਨ
ਡਾ. ਰਾਮ ਸਿੰਘ
ਪਹਿਲੀ ਵਾਰ 1996
ਕੀਮਤ - 60 ਰੁਪਏ

ਪ੍ਰਕਾਸ਼ਕ
ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ ਲਈ
ਡਾਕਟਰ ਪਰਮਿੰਦਰ ਸਿੰਘ ਜਨਰਲ ਸਕੱਤਰ ਪੰਜਾਬੀ
ਸਾਹਿਤ ਅਕਾਡਮੀ ਲਈ ਪ੍ਰਕਾਸ਼ਤ ਕੀਤੀ।

# ਤਤਕਰਾ

# ਸੰਪਾਦਕੀ

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਾਰੀ ਬਾਣੀ ਸਧਾਰਨ ਕਵਿਤਾ ਨਹੀਂ; ਇਹ ਇਕ ਵਿਸ਼ੇਸ਼ ਪ੍ਰਕਾਰ ਦੀ ਦਾਰਸ਼ਨਿਕ ਰਚਨਾ ਹੈ, ਜਿਸ ਦਾ ਮੁੱਖ ਵਿਸ਼ਾ ਹੈ ਬ੍ਰਹਮ ਦਾ ਵਿਚਾਰ। ਬ੍ਰਹਮ-ਵਿਚਾਰ ਇਸ ਦੀ ਪ੍ਰਥਮ ਬਾਣੀ, 'ਜਪੁਜੀ' ਦੇ ਪਹਿਲੇ ਹੀ ਪ੍ਰਤੀਕ ੧ੳ ਤੋਂ ਆਰੰਭ ਹੋ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਅਗੋਂ ਮੂਲ-ਮੰਤਰ ੧ੳ ਦਾ, 'ਜਪੁਜੀ' ਦੀਆਂ ਸਾਰੀਆਂ ਪਉੜੀਆਂ ਮੂਲ ਮੰਤਰ ਦਾ ਤੇ ਸਾਰਾ ਗੁਰੂ ਗ੍ਰੰਥ ਸਾਹਿਬ 'ਜਪੁਜੀ' ਦੇ ਭਾਵ-ਵਿਚਾਰ-ਸੰਕਲਪ ਦਾ ਹੀ ਵਿਸਥਾਰ ਹੈ। ਇਸੇ ਵਿਸਥਾਰ ਦੀ ਇਕ ਕੜੀ ਪੰਜਵੀ ਨਾਨਕ-ਜੋਤ ਦੀ ਰਚਨਾ 'ਸੁਖਮਨੀ' ਹੈ, ਜੋ ਰਾਗ ਗਉੜੀ ਵਿਚ, ਗੁਰੂ ਗ੍ਰੰਥ ਸਾਹਿਬ ਦੇ ਪੰਨੇ 262 ਤੋਂ 296 ਤੱਕ ਅੰਕਿਤ ਹੈ। ਇਸ ਲੰਮੀ ਰਚਨਾ ਦਾ ਅਧਿਐਨ-ਮਨਨ ਤੇ ਵਿਆਖਿਆ ਕਰਨਾ ਕਿਸੇ ਸਾਧਾਰਨ ਪੁਰਸ਼ ਦਾ ਕੰਮ ਨਹੀਂ। ਕੋਈ ਬਾਣੀ ਦਾ ਰਸੀਆ, ਬਾਣੀ-ਵਿਆਕਰਣ ਦਾ ਗਿਆਤਾ, ਲੰਮੇ ਸਮੇਂ ਤੋਂ ਫ਼ਿਲਾਸਫ਼ੀ, ਧਰਮ ਤੇ ਰਹੱਸਵਾਦ ਵਿਚ ਰੁੱਚੀ ਰੱਖਣ ਵਾਲਾ ਵਿਦਵਾਨ ਹੀ ਇਹ ਕਾਰਜ ਕਰ ਸਕਦਾ ਹੈ। ਪ੍ਰੋ. ਰਾਮ ਸਿੰਘ ਜੀ ਅਜਿਹੇ ਹੀ ਨਿਸ਼ਠਾਵਾਨ ਤੇ ਸੁਲਝੇ ਹੋਏ ਵਿਦਵਾਨ ਹਨ, ਜੋ ਆਪਣੀ ਉਮਰ ਦਾ ਲੰਮਾ ਸਮਾਂ ਪੰਜਾਬੀ ਸਾਹਿਤ ਦੇ ਅਧਿਆਪਕ ਰਹਿ ਕੇ, ਸੇਵਾ-ਮੁਕਤੀ ਤੋਂ ਬਾਅਦ, ਲਗਭਗ ਦੋ ਦਹਾਕਿਆਂ ਤੋਂ ਨਿਰੰਤਰ ਗੁਰਬਾਣੀ ਦੀ ਖੋਜ ਤੇ ਅਧਿਐਨ ਵਿਚ ਜੁਟੇ ਹੋਏ ਹਨ। ਸੇਵਾ-ਨਵਿਰਤੀ ਤੋਂ ਬਾਅਦ ਹੀ ਉਨ੍ਹਾਂ ਨੇ ਜਪੁਜੀ ਦੇ ਪੰਜ ਖੰਡਾਂ ਉਤੇ ਥੀਸਿਸ ਲਿਖ ਕੇ ਡਾਕਟਰੇਟ ਪ੍ਰਾਪਤ ਕੀਤੀ। ਇਸ ਤੋਂ ਪਹਿਲਾਂ ਵੀ ਫਰੀਦ-ਬਾਣੀ, ਗੁਰੂ ਬਾਣੀ ਤੇ ਭਾਈ ਗੁਰਦਾਸ ਦੀਆਂ ਵਾਰਾ ਸੰਬੰਧੀ ਉਹਨਾਂ ਦੇ ਸੈਂਕੜੇ ਨਿਬੰਧ ਤੇ ਤਿੰਨ-ਚਾਰ ਪੁਸਤਕਾਂ ਪ੍ਰਕਾਸ਼ਤ ਹੋ ਚੁੱਕੀਆਂ ਸਨ।

'ਸੁਖਮਨੀ' ਦਾ ਅਧਿਐਨ-ਵਿਸ਼ਲੇਸ਼ਣ ਉਹਨਾਂ ਨੇ ਲੰਮੇ ਨਿਬੰਧ ਦੇ ਰੂਪ ਵਿਚ ਕੀਤਾ ਹੈ, ਜਿਸ ਨੂੰ ਸੱਤ ਅੰਧਿਆਇਆਂ ਵਿਚ ਵੰਡਿਆ ਗਿਆ ਹੈ।

ਪਹਿਲੇ ਅਧਿਆਇ ਵਿਚ 'ਸੁਖਮਨੀ' ਦੀ ਤੁਲਨਾ 'ਜਪੁਜੀ' ਨਾਲ ਕਰਦਿਆਂ ਉਹਨਾਂ ਨੇ 'ਸੁਖਮਨੀ' ਦੇ ਮੂਲ ਵਿਸ਼ੇ (ਨਾਮ ਸਿਮਰਨ) ਤੇ ਇਸ ਵਿਚ ਆਏ ਉਪ-ਵਿਸ਼ਿਆਂ (ਸਾਧ-ਸੰਗਤ, ਸੁੱਖ, ਆਨੰਦ, ਆਦਿ) ਦੀ ਵਿ ਖਿਅ ਕੀਤੀ। ਦੂਜੇ ਅਧਿਆਇ ਵਿਚ ਉਹ ਸੁਖਮਨੀ ਦੇ ਪਾਠ ਵਿਚ ਇਕ ਆਮ ਸ਼ਰਧਾਲੂ ਪਾਠਕ ਦੀ ਦ੍ਰਿਸ਼ਟੀ ਤੋਂ ਪ੍ਰਵੇਸ਼ ਕਰਦੇ ਹਨ। ਪਾਠਕ ਦੀ ਆਮ ਸੋਝੀ ਤੇ ਅੰਤਰਦ੍ਰਿਸ਼ਟੀ ਨੂੰ ਜਗਾ ਕੇ ਸੁਖਮਨੀ ਦੇ ਸੱਚ ਜਾਂ ਨਾਮ ਦੇ ਸੰਕਲਪ ਤੱਕ ਪਹੁੰਚਣ ਦਾ ਇਹ ਸਭ ਤੋਂ ਆਸਾਨ ਤਰੀਕਾ ਸੀ, ਜਿਸ ਦਾ ਪ੍ਰਯੋਗ ਉਹਨਾਂ ਨੇ ਤੀਜੇ ਅਧਿਆਇ ਵਿਚ ਵੀ ਕੀਤਾ ਹੈ। ਪਰ ਚੌਥੇ ਅਧਿਆਇ ਵਿਚ ਸੁਖਮਨੀ ਦੇ ਪਾਠ ਦੇ ਅੰਦਰੋਂ ਪ੍ਰਾਪਤ ਰਹੱਸਵਾਦੀ ਗਿਆਨ-ਵਿਧੀ ਦੇ ਸੰਕੇਤਾਂ ਦੇ ਸਹਾਰੇ ਵਿਸਮਾਦ, ਮਹਾਸੁਖ, ਆਦਿ ਅਵਸਥਾਵਾਂ ਦੀ ਵਿਆਖਿਆ ਸੂਫ਼ੀ ਰਹੱਸਵਾਦ ਦੇ ਪ੍ਰਸੰਗ ਵਿਚ ਕੀਤੀ ਗਈ ਹੈ। ਰਹੱਸਵਾਦੀ ਉਚਾਈਆਂ ਉਤੇ ਪਹੁੰਚੇ ਪਾਠਕ ਨੂੰ ਸੁਖਮਨੀ ਵਿਚ ਪੇਸ਼ ਸਮਾਜਕ ਕੁਰੀਤੀਆਂ ਤੇ ਇਕ ਆਦਰਸ਼ ਸਮਾਜ ਦੇ ਵਿਜ਼ਨ ਦਾ ਜੋ ਗਿਆਨ ਹੁੰਦਾ ਹੈ, ਉਸ ਦੀ ਚਰਚਾ ਪੰਜਵੇਂ ਅਧਿਆਇ ਵਿਚ ਹੋਈ ਹੈ। ਛੇਵੇਂ ਅਧਿਆਇ ਵਿਚ 'ਸੁਖਮਨੀ' ਨੂੰ ਉਚ-ਕੋਟੀ ਦੇ ਧਾਰਮਿਕ-ਕਾਵਿ ਦੇ ਅੰਤਰਗਤ ਮੰਨ ਕੇ ਇਸ ਬਾਣੀ ਤੋਂ ਪ੍ਰਾਪਤ ਅਧਿਆਤਮਕ ਸੁਖ ਤੇ

ਕਲਾਤਮਕ ਆਨੰਦ ਦੀ ਵਿਆਖਿਆ ਕੀਤੀ ਗਈ ਹੈ। ਇਥੇ ਇਸ ਦੀ ਤੁਲਨਾ ਤੀਜੀ ਨਾਨਕ-ਜੋਤ ਦੀ ਲੰਮੀ ਬਾਣੀ 'ਆਨੰਦ ਸਾਹਿਬ' ਨਾਲ ਕਰਦਿਆਂ ਅਧਿਆਤਮ ਤੇ ਕਵਿਤਾ ਦੇ ਆਨੰਦ ਦਾ ਫ਼ਰਕ ਤੇ ਸੁਮੇਲ ਸਮਝਾਇਆ ਗਿਆ ਹੈ। ਗੁਰਬਾਣੀ ਦੇ ਸੁਹਜ-ਸ਼ਾਸਤਰ ਦੀ ਦ੍ਰਿਸ਼ਟੀ ਤੋਂ ਇਹ ਅਧਿਆਇ ਬੜਾ ਮੁੱਲਵਾਨ ਹੈ। ਸੱਤਵਾਂ (ਅੰਤਮ) ਅਧਿਆਇ ਛੇਵੇਂ ਅਧਿਆਇ ਦੀ ਵਿਆਖਿਆ ਨੂੰ ਹੀ ਅੱਗੇ ਤੋਰਦਾ ਹੈ ਤੇ ਕਾਵਿ-ਸ਼ਾਸਤਰ ਦੇ ਕੁਝ ਕੇਂਦਰੀ ਪ੍ਰਸ਼ਨਾਂ ਦਾ ਉੱਤਰ ਖੋਜਦਾ ਹੈ : ਕੀ 'ਸੁਖਮਨੀ' ਕਵਿਤਾ ਹੈ ? ਕੀ ਇਹ ਉਪਦੇਸ਼-ਮੂਲਕ ਕਵਿਤਾ ਹੈ ? ਜੇ ਹਾਂ, ਤਾਂ ਇਸ ਦੇ ਕਾਵਿ-ਗੁਣ ਕੀ ਹਨ ? ਆਦਿਕ, ਆਦਿਕ।

ਇਸ ਨਿਬੰਧ ਦੀ ਉਪਰੋਕਤ ਮਹੱਤਤਾ ਨੂੰ ਪਛਾਣ ਕੇ ਹੀ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ, ਇਸ ਨੂੰ ਇਸ ਰੂਪ ਵਿਚ ਪ੍ਰਕਾਸ਼ਤ ਕਰਨ ਦੀ ਖ਼ੁਸ਼ੀ ਪ੍ਰਾਪਤ ਕਰ ਰਹੀ ਹੈ। ਉਮੀਦ ਹੈ ਅਕਾਡਮੀ ਦਾ ਇਹ ਯਤਨ ਗੁਰਬਾਣੀ ਦੇ ਵਿਦਵਾਨਾਂ ਤੇ ਆਮ ਪਾਠਕਾਂ, ਦੋਹਾਂ ਲਈ ਉਪਯੋਗੀ ਤੇ ਸਾਰਥਿਕ ਹੋਵੇਗਾ।

ਕੇਸਰ ਸਿੰਘ 'ਕੇਸਰ'

# ਸੁਖਮਨੀ ਦੇ ਵਿਸ਼ੇ ਉੱਤੇ ਇੱਕ ਝਾਤ
# (ਜਪੁਜੀ ਨਾਲ ਤੁਲਨਾ ਸਮੇਤ)

ਗੁਰੂ ਗ੍ਰੰਥ ਸਾਹਿਬ ਦੀਆਂ ਜਿਨ੍ਹਾਂ ਬਾਣੀਆਂ ਦੇ ਅਨੁਵਾਦ ਹੋਰਨਾਂ ਬੋਲੀਆਂ ਵਿੱਚ ਹੋ ਚੁੱਕੇ ਹਨ, ਉਨ੍ਹਾਂ ਵਿੱਚੋਂ ਸੱਭ ਤੋਂ ਪਹਿਲਾ ਨੰਬਰ ਜਪੁਜੀ ਦਾ ਹੈ ਤੇ ਦੂਜਾ ਸੁਖਮਨੀ ਦਾ। ਸੁਖਮਨੀ ਇਸ ਗ੍ਰੰਥ ਵਿੱਚ ਸੱਭ ਤੋਂ ਲੰਮੀ ਬਾਣੀ ਹੈ। ਇਸ ਦੀਆਂ ਚੌਵੀ ਅਸ਼ਟਪਦੀਆਂ ਹਨ, ਹਰ ਅਸ਼ਟਪਦੀ ਵਿੱਚ ਅੱਠ ਪਦੇ ਜਾਂ ਪਉੜੀਆਂ ਹਨ ਤੇ ਮੁੱਢ ਵਿੱਚ ਇੱਕ ਸਲੋਕ। ਇਸ ਤਰ੍ਹਾਂ ਜਿੱਥੇ ਜਪੁਜੀ ਦੀਆਂ ਕਾਵਿ-ਇਕਾਈਆਂ ਦੀ ਕੁੱਲ ਗਿਣਤੀ ਚਾਲ੍ਹੀ ਹੈ, ਸੁਖਮਨੀ ਦੀ 216 ਹੈ। ਸੁਖਮਨੀ ਦਾ ਆਕਾਰ ਵੱਡਾ ਹੋਣ ਕਰਕੇ ਇਸ ਵਿੱਚ ਜਪੁਜੀ ਦੇ ਟਾਕਰੇ ਉੱਤੇ ਵਧੇਰੇ ਵਿਸ਼ਿਆਂ ਨਾਲ ਪਰਿਚੇ ਮਿਲਣ ਦੀ ਆਸ ਹੋ ਸਕਦੀ ਹੈ। ਜਦੋਂ ਦੋਹਾਂ ਬਾਣੀਆਂ ਦੀ ਪੜਚੋਲ ਕੀਤੀ ਜਾਏ ਤਾਂ ਪਤਾ ਲੱਗਦਾ ਹੈ ਕਿ ਦੋਹਾਂ ਦਾ ਕੇਂਦਰੀ ਵਿਸ਼ਾ ਇੱਕੋ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਦਾ ਪ੍ਰਮੁੱਖ ਵਿਸ਼ਾ ਨਾਮ ਹੈ ਤੇ ਇਹੋ ਸੁਖਮਨੀ ਤੇ ਜਪੁਜੀ ਦਾ ਕੇਂਦਰੀ ਵਿਸ਼ਾ ਹੈ। ਪਰ ਇਸ ਬੁਨਿਆਦੀ ਸਾਂਝ ਦੇ ਬਾਵਜੂਦ ਇਨ੍ਹਾਂ ਦੋਹਾਂ ਬਾਣੀਆਂ ਦੇ ਉਪ-ਵਿਸ਼ਿਆਂ ਵਿੱਚ ਕਾਫ਼ੀ ਫ਼ਰਕ ਹੈ। ਗੁਰਬਾਣੀ ਦੇ ਉਪ-ਵਿਸ਼ੇ ਹਨ, ਏਕਤਾ, ਹੁਕਮ, ਹਉਮੈ, ਮਾਇਆ, ਅਨੰਦ, ਗੁਰੂ, ਸੰਗਤ, ਸੇਵਾ, ਦਇਆ, ਸੰਤੋਖ, ਦਾਨ, ਆਦਿਕ। ਮਿਸਾਲ ਵਜੋਂ ਜਪੁਜੀ ਵਿੱਚ ਗੁਰੂ ਦਾ ਜ਼ਿਕਰ ਦੋ, ਤਿੰਨ ਥਾਂ ਹੀ ਆਇਆ ਹੈ, ਉਹ ਵੀ ਸ਼ੁਰੂ ਵਿੱਚ। ਸੁਖਮਨੀ ਵਿੱਚ ਗੁਰੂ ਜਾਂ ਸਤਿਗੁਰੂ ਦਾ ਵਰਣਨ ਵਧੇਰੇ ਵਿਸਤਾਰ-ਪੂਰਤ ਹੈ। ਸਾਧ-ਸੰਗਤ ਦਾ ਵਿਸ਼ਾ ਜਪੁਜੀ ਵਿੱਚ ਦ੍ਰਿਸ਼ਟੀਗੋਚਰ ਨਹੀਂ ਹੁੰਦਾ ਪਰ ਸੁਖਮਨੀ ਦਾ ਇਹ ਇੱਕ ਮਹੱਤ੍-ਪੂਰਨ ਅੰਗ ਹੈ। ਇਸ ਤਰ੍ਹਾਂ ਜਪੁਜੀ ਤੇ ਸੁਖਮਨੀ ਵਿੱਚ ਦੋ ਪੱਖਾਂ ਤੋਂ ਫ਼ਰਕ ਦੇਖਿਆ ਜਾ ਸਕਦਾ ਹੈ। ਕਈ ਵਿਸ਼ੇ ਜਪੁਜੀ ਤੇ ਸੁਖਮਨੀ ਵਿੱਚ ਸਾਂਝੇ ਹਨ ਪਰ ਉਨ੍ਹਾਂ ਦਾ ਨਿਭਾ ਸੁਖਮਨੀ ਵਿੱਚ ਵਿਸਤਾਰ ਪਕੜ ਗਿਆ ਹੈ; ਕਈ ਵਿਸ਼ੇ ਜਪੁਜੀ ਵਿੱਚ ਛੋਹੇ ਨਹੀਂ ਗਏ ਪਰ ਸੁਖਮਨੀ ਵਿੱਚ ਉਪ-ਵਿਸ਼ੇ ਬਣ ਕੇ ਸ਼ਾਮਿਲ ਹੋ ਗਏ ਹਨ। ਹੇਠਾਂ ਇਨ੍ਹਾਂ ਦੋਹਾਂ ਬਾਣੀਆਂ ਦੇ ਵਿਸ਼ਿਆਂ ਦੀ ਕੁਝ ਵਧੇਰੇ ਤੁਲਨਾ ਕਰਕੇ ਸੁਖਮਨੀ ਦੇ ਵਿਸ਼ੇ ਨੂੰ ਉਘਾੜਨ ਦਾ ਜਤਨ ਕੀਤਾ ਗਿਆ ਹੈ।

ਜਪੁਜੀ ਦਾ ਮੁੱਢ ਨਿਰੰਕਾਰ ਨਾਲ ਹੁੰਦਾ ਹੈ ਤੇ ਅੰਤ ਮਨੁੱਖ ਨਾਲ। ਕਈ ਇਸ ਬਾਣੀ ਦਾ ਮੁੱਢ ਮੂਲ-ਮੰਤਰ ਤੋਂ ਮੰਨਦੇ ਹਨ, ਕਈ 'ਆਦਿ ਸੱਚੁ' ਵਾਲੇ ਸਲੋਕ ਤੋਂ। ਦੋਹਾਂ ਵਿੱਚ ਨਿਰੰਕਾਰ ਦਾ ਵਰਣਨ ਹੈ। ਜਪੁਜੀ ਦੇ ਅੰਤਲੇ ਸਲੋਕ ਦੀ ਅੰਤਲੀ ਤੁਕ ''ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ'' ਵਿੱਚ ਨਾਮ ਜਪ ਕੇ ਪਰਮ-ਪਦ ਉੱਤੇ ਪੁੱਜੇ ਮਨੁੱਖ ਦੀ ਮਹਿਮਾ ਹੈ। ਇਨ੍ਹਾਂ ਦੋਹਾਂ ਸਿਰਿਆਂ ਦੇ ਵਿਚਕਾਰ ਜਪੁਜੀ ਪਰਮਪਦ ਉੱਤੇ ਪਹੁੰਚਣ ਦੇ ਸਰਬੋਤਮ ਸਾਧਨ, ਨਾਮ, ਦੀ ਵਿਆਖਿਆ ਕਰਦੀ ਹੈ। ਇਸ ਪਦ ਉੱਤੇ ਪੁੱਜੇ ਮਨੁੱਖ ਦਾ ਨਾਂ ਗੁਰੂ ਨਾਨਕ ਨੇ ਪਹਿਲੀ ਪਉੜੀ ਵਿੱਚ 'ਸਚਿਆਰਾ' ਰੱਖਿਆ ਹੈ। ਸਚਿਆਰਾ ਮੁੱਢਲੇ ਸਲੋਕ ਵਿਚ ਵਰਣਿਤ ਸੱਚ, ਅਰਥਾਤ ਨਿਰੰਕਾਰ, ਨਾਲ ਇੱਕਮਿੱਕ ਹੋ ਚੁੱਕਾ ਮਨੁੱਖ ਹੈ। ਜਪੁਜੀ ਦੀ ਸੈਂਤੀਵੀਂ ਪਉੜੀ ਵਿੱਚ ਸੱਚ-ਖੰਡ ਦਾ ਉਲੇਖ ਹੈ। ਇਸ ਖੰਡ ਵਿੱਚ

ਨਿਰੰਕਾਰ ਵੱਸਦਾ ਦਰਸਾਇਆ ਹੈ। ਸਚਿਆਰਾ ਮਨੁੱਖ ਆਤਮਿਕ ਵਿਕਾਸ ਕਰਕੇ ਤੇ ਸੱਚ-ਖੰਡ ਤੋਂ ਪਹਿਲੇ ਚਾਰ ਖੰਡਾਂ ਦੀ ਯਾਤਰਾ ਸਮਾਪਤ ਕਰਕੇ ਜਦ ਪੂਰਨਤਾ ਤੱਕ ਪਹੁੰਚਦਾ ਹੈ ਤਾਂ ਪੰਜਵੇਂ ਖੰਡ ਵਿੱਚ ਵੱਸਦੇ ਨਿਰੰਕਾਰ ਨਾਲ ਅਭੇਦ ਹੋ ਜਾਂਦਾ ਹੈ। ਇਸ ਖੰਡ ਦੇ ਦਰਜੇ ਤੱਕ ਪੁੱਜ ਕੇ ਉਹ ''ਜਿਵ ਜਿਵ ਹੁਕਮੁ ਤਿਵੈ ਤਿਵ ਕਾਰ'' ਉੱਤੇ ਅਮਲ ਕਰਦਾ ਹੋਇਆ ਆਪਣਾ ਜੀਵਨ-ਕਾਰਜ ਸਿਰੇ ਚੜ੍ਹਾਉਂਦਾ ਰਹਿੰਦਾ ਹੈ। ਪਹਿਲੀ ਪਉੜੀ ਵਿੱਚ ਵੀ 'ਹੁਕਮਿ' ਸ਼ਬਦ ਆਇਆ ਹੈ ਪਰ ਉੱਥੇ ਉਹ ਸਚਿਆਰਾ ਪਦਵੀ ਉੱਤੇ ਪੁੱਜ ਚੁੱਕੇ ਮਨੁੱਖ ਦਾ ਕਾਰਜ ਸੂਚਿਤ ਨਹੀਂ ਕਰਦਾ, ਇਸ ਮੰਜ਼ਲ ਵੱਲ ਵੱਧ ਰਹੇ ਪਾਂਧੀ ਦਾ ਕਾਰਜ ਨਿਰੂਪਣ ਕਰਦਾ ਹੈ :

'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।।
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ।।'

ਇੱਥੋਂ ਪਤਾ ਲੱਗਦਾ ਹੈ ਕਿ ਪੂਰਨਤਾ ਤੋਂ ਪਹਿਲੇ ਵੀ ਪਾਂਧੀ ਹੁਕਮ ਦੀ ਕਾਰ ਕਰਦਾ ਹੈ ਤੇ ਪੂਰਨਤਾ ਤੋਂ ਬਾਅਦ ਵੀ। 'ਹੁਕਮਿ ਰਜਾਈ ਚਲਣਾ' ਸਚਿਆਰਾ ਪਦਵੀ ਉੱਤੇ ਪਹੁੰਚਣ ਦਾ ਸ਼ਾਧਨ ਵੀ ਹੈ ਤੇ ਇਸ ਪਦਵੀ ਉੱਤੇ ਪਹੁੰਚੇ ਵਿਅਕਤੀ ਦਾ ਲੱਛਣ ਵੀ। ਪਰ ਹੁਣੇ ਅਸੀਂ ਪਰਮਪਦ ਉੱਤੇ ਪੁੱਜਣ ਦਾ ਸਰਬੋਤਮ ਸਾਧਨ ਨਾਮ ਨੂੰ ਕਿਹਾ ਸੀ। ਸੋ ਨਾਮ ਤੇ ਹੁਕਮ ਦਾ ਨਿਕਟੀ ਸੰਬੰਧ ਹੈ। ਨਾਮ ਜਪਣ ਵਾਲਾ ਮਨੁੱਖ ਹੀ ਹੁਕਮ ਦੀ ਕਾਰ ਕਰਨ ਦੀ ਯੋਗਤਾ ਪੈਦਾ ਕਰ ਸਕਦਾ ਹੈ। ਨਾਮ ਜਪੇ ਬਿਨਾਂ 'ਹੁਕਮਿ ਰਜਾਈ ਚਲਣਾ' ਸੰਭਵ ਨਹੀਂ ਹੁੰਦਾ। ਜਪੁਜੀ ਸੱਚ, ਨਾਮ, ਹੁਕਮ ਤੇ ਅਨੰਦ ਦੇ ਚੌਖਟੇ ਦੇ ਵਿੱਚ ਵਿੱਚ ਚੱਲਦੀ ਹੈ। ਅਨੰਦ ਮਨੁੱਖ ਦੇ ਮਨ ਦੀ ਉਹ ਅਵਸਥਾ ਹੈ ਜੋ ਉਹ ਸੱਚ ਦੀ ਪ੍ਰਾਪਤੀ ਵੇਲੇ ਆਪਣੇ ਅੰਦਰ ਪ੍ਰਤੀਤ ਕਰਦਾ ਹੈ। ਸੁਖਮਨੀ ਵੀ ਜਪੁਜੀ ਦੀ ਤਰ੍ਹਾਂ ਸੱਚ, ਹੁਕਮ ਨਾਮ ਤੇ ਅਨੰਦ ਦੇ ਚੌਖਟੇ ਵਿੱਚ ਹੀ ਚੱਲਦੀ ਹੈ। ਜਪੁਜੀ ਦਾ ਨਾਂ ਸੂਚਿਤ ਕਰਦਾ ਹੈ ਕਿ ਇਸ ਵਿੱਚ ਨਾਮ ਉੱਤੇ ਸੱਭ ਤੋਂ ਵੱਧ ਜ਼ੋਰ ਹੈ, ਸੁਖਮਨੀ ਦਾ ਨਾਂ ਸੰਕੇਤ ਦੇਂਦਾ ਹੈ ਕਿ ਇਸ ਵਿੱਚ ਅਨੰਦ ਜਾਂ ਸੁੱਖ ਉੱਤੇ ਸੱਭ ਤੋਂ ਵੱਧ ਬਲ ਹੈ। ਪਰ ਦੋਹਾਂ ਵਿੱਚ ਸੱਚ ਨੂੰ ਜੀਵਨ ਦਾ ਉੱਚਤਮ ਉਦੇਸ਼ ਮੰਨਿਆਂ ਹੈ ਤੇ ਨਾਮ ਤੋਂ ਉਪਰੰਤ ਹੁਕਮ ਮੰਨਣ ਨੂੰ ਉੱਚੀ ਜੀਵਨ-ਜੁਗਤੀ ਸ੍ਵੀਕਾਰ ਕੀਤਾ ਹੈ।

ਜਪੁਜੀ ਦੇ ਮੁੱਢਲੇ ਸਲੋਕ ਵਰਗਾ ਹੀ ਇੱਕ ਸਲੋਕ, ਦੋ ਮਾਤਰਾਂ ਦੇ ਫ਼ਰਕ ਨਾਲ਼, ਸੁਖਮਨੀ ਦੀ ਸਤਾਰ੍ਹਵੀਂ ਅਸ਼ਟਪਦੀ ਦੇ ਸ਼ੁਰੂ ਵਿੱਚ ਆਇਆ ਹੈ :

''ਆਦਿ ਸਚੁ ਜੁਗਾਦਿ ਸਚੁ।।
ਹੈ ਭਿ ਸਚੁ ਨਾਨਕ ਹੋਸੀ ਭਿ ਸਚੁ।।''

ਇਸ ਅਸ਼ਟਪਦੀ ਵਿੱਚ ਸੱਚ ਦਾ ਬਹੁਪੱਖੀ ਵਰਣਨ ਹੈ। ਜਪੁਜੀ ਵਿੱਚ ਸੱਚ ਦਾ ਵਿਸ਼ਾ ਓਨਾ ਕਦ ਨਹੀਂ ਕੱਢਦਾ ਜਿੰਨਾ ਸੁਖਮਨੀ ਵਿੱਚ। ਇਸ ਦਾ ਮਤਲਬ ਇਹ ਨਹੀਂ ਕਿ ਸੁਖਮਨੀ ਦਾ ਸੱਚ ਜਪੁਜੀ ਦੇ ਸੱਚ ਨਾਲੋਂ ਭਿੰਨ ਜਾਂ ਉਚੇਰਾ ਹੈ। ਜਪੁਜੀ ਵਿੱਚ ਜੋ ਬੀਜ ਰੂਪ ਵਿੱਚ ਹੈ, ਸੁਖਮਨੀ ਵਿੱਚ ਉਹ ਸ਼ਾਖਾਂ ਫੈਲਾਉਂਦਾ ਹੈ। ਸਤਾਰ੍ਹਵੀਂ ਅਸ਼ਟਪਦੀ ਦੀ ਪਹਿਲੀ ਪਉੜੀ ਤੋਂ ਹੀ ਇਹ ਸਿੱਧ ਹੋ ਜਾਂਦਾ ਹੈ :

''ਚਰਨ ਸਤਿ ਸਤਿ ਪਰਸਨਹਾਰ।।
ਪੂਜਾ ਸਤਿ ਸਤਿ ਸੇਵਦਾਰ।।
ਦਰਸਨੁ ਸਤਿ ਸਤਿ ਪੇਖਨਹਾਰ।।

ਨਾਮੁ ਸਤਿ ਸਤਿ ਧਿਆਵਨਹਾਰ।।
ਆਪਿ ਸਤਿ ਸਤਿ ਸਭ ਧਾਰੀ।।
ਆਪੇ ਗੁਣ ਆਪੇ ਗੁਣਕਾਰੀ।।
ਸਬਦੁ ਸਤਿ ਸਤਿ ਪ੍ਰਭੁ ਬਕਤਾ।।
ਸੁਰਤਿ ਸਤਿ ਸਤਿ ਜਸੁ ਸੁਨਤਾ।।
ਬੁਝਨਹਾਰ ਕਉ ਸਤਿ ਸਭੁ ਹੋਇ।।
ਨਾਨਕ ਸਤਿ ਸਤਿ ਪ੍ਰਭੁ ਸੋਇ।। (ਅਸ਼ਟਪਦੀ 17,ਪਉੜੀ 1 - 17/1)

ਅੰਤਲੀ ਸਤਰ ਵਿੱਚ ਜਿਸ 'ਪ੍ਰਭੁ' ਨੂੰ ਦੋ ਵਾਰੀ 'ਸਤਿ' ਕਿਹਾ ਹੈ ਇਹ 'ਪ੍ਰਭੁ' ਓਹੀ ਹੈ; ਜਿਸ ਨੂੰ ਮੁੱਢਲੇ ਸਲੋਕ ਵਿੱਚ ਚਾਰ ਵਾਰੀ 'ਸਚੁ' ਕਿਹਾ ਹੈ। ਅੰਤਲੀ ਤੋਂ ਪਹਿਲੀ ਸਤਰ ਵਿੱਚ ਦੱਸਿਆ ਹੈ ਕਿ ਇਹ 'ਸਤਿ ਪ੍ਰਭੁ' ਬੁੱਝਣ ਵਾਲੇ ਨੂੰ ਸੱਭ ਕੁਝ 'ਸਤਿ' ਨਜ਼ਰ ਆਉਂਦਾ ਹੈ। ਇਸੇ ਭਾਵ ਦੀ ਇੱਕ ਸਤਰ ਜਪੁਜੀ ਦੀ ਚੌਥੀ ਪਉੜੀ ਦੇ ਅੰਤ ਉੱਤੇ ਹੈ :

''ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ।।
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ।।''

ਜਪੁਜੀ ਦਾ 'ਮੋਖੁ ਦੁਆਰੁ' ਪ੍ਰਾਪਤ ਕਰ ਚੁੱਕਾ ਮਨੁੱਖ ਸੁਖਮਨੀ ਦੇ 'ਬੁਝਨਹਾਰ' ਤੋਂ ਭਿੰਨ ਨਹੀਂ। ਜੇ ਇਸ ਨੂੰ ਸੱਭ ਕੁਝ ਸੱਚ ਨਜ਼ਰ ਆਉਂਦਾ ਹੈ ਤਾਂ ਉਹ ਸੱਭ ਕੁਝ ਨੂੰ 'ਸਚਿਆਰੁ' ਜਾਣਦਾ ਹੈ, ਜੋ ਇੱਕੋ ਗੱਲ ਹੈ। 'ਬੁਝਨਹਾਰ' ਦੀ ਬੁੱਝਣ ਵਾਲੀ ਸੁਰਤਿ, ਅਰਥਾਤ ਬਿਰਤੀ ਵੀ ਸੱਚੀ ਹੈ। ਜੀਭ ਨਾਲ ਜਿਹੜਾ ਨਾਮ ਉਹ ਜਪਦਾ ਹੈ ਉਹ ਵੀ ਸੱਚਾ ਹੈ, ਕੰਨਾਂ ਨਾਲ ਜਿਹੜਾ ਦੈਵੀ ਜਸ ਉਹ ਸੁਣਦਾ ਹੈ ਉਹ ਵੀ ਸੱਚਾ ਹੈ; ਅੱਖਾਂ ਨਾਲ ਜੋ ਦ੍ਰਿਸ਼ ਉਹ ਦੇਖਦਾ ਹੈ ਉਹ ਵੀ ਸੱਚਾ ਹੈ। ਇਉਂ ਇਹ ਪਉੜੀ ਜਪੁਜੀ ਦੀ ਇੱਕ ਤੁਕ ਉੱਤੇ ਮਾਨੋ ਭਾਸ਼ਯ ਹੈ। ਸੁਖਮਨੀ ਵਿੱਚ ਜਪੁਜੀ ਦੇ ਸੱਚ ਦੇ ਸੰਖੇਪ ਵਿਸ਼ੇ ਨੂੰ ਖੋਲ੍ਹ ਕੇ ਪੇਸ਼ ਕੀਤਾ ਹੈ।

ਜਪੁਜੀ ਵਿੱਚ ਕੂੜ ਬਾਰੇ ਕੇਵਲ ਤਿੰਨ ਤੁਕਾਂ ਹਨ :

(ੳ) 'ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ।।' (ਪਉੜੀ 1)
(ਅ) 'ਅਸੰਖ ਕੂੜਿਆਰ ਕੂੜੇ ਫਿਰਾਹਿ।' (ਪਉੜੀ 18)
(ੲ) 'ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ।' (ਪਉੜੀ 32)

ਸੁਖਮਨੀ ਵਿੱਚ ਝੂਠ ਜਾਂ ਮਿਥਿਆ ਬਾਰੇ ਇਸ ਤੋਂ ਕਾਫ਼ੀ ਵੱਧ ਵਰਣਨ ਹੈ। ਝੂਠ ਦੋ ਤਰ੍ਹਾਂ ਦਾ ਹੈ, ਇੱਕ ਜ਼ਬਾਨ ਨਾਲ ਬੋਲੇ ਜਾਣ ਵਾਲਾ, ਦੂਜਾ ਦੁਨੀਆ ਤੇ ਸ੍ਰਿਸ਼ਟੀ ਨੂੰ ਗ਼ਲਤ ਰੰਗ ਵਿੱਚ ਪੇਸ਼ ਕਰਨ ਵਾਲਾ। ਪਹਿਲੇ ਦੂਜਾ ਲਓ :

(ੳ) 'ਅਸੁ ਹਸਤੀ ਰਥ ਅਸਵਾਰੀ।।
ਝੂਠਾ ਡੰਫੁ ਝੂਠੁ ਪਾਸਾਰੀ।'।(19/5)
(ਅ) 'ਰਤਨੁ ਤਿਆਗਿ ਕਉਡੀ ਸੰਗਿ ਰਚੈ।।
ਸਾਚੁ ਛੋਡਿ ਝੂਠ ਸੰਗਿ ਮਚੈ।।' (4/4)
(ੲ) 'ਬਿਨੁ ਬੂਝੇ ਮਿਥਿਆ ਸਭ ਭਏ।।
ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ।।' (5/5)

ਜ਼ਬਾਨ ਨਾਲ ਬੋਲੇ ਜਾਣ ਵਾਲੇ ਝੂਠ ਜਾਂ ਮਿਥਿਆ ਦਾ ਵਰਣਨ ਇਨ੍ਹਾਂ ਤੁਕਾਂ ਵਿੱਚ ਹੈ:

(ੳ)'ਮਿਥਿਆ ਨਾਹੀ ਰਸਨਾ ਪਰਸ।।' (9/1)

(ਅ) 'ਸੰਤ ਕਾ ਦੋਖੀ ਸਦ ਮਿਥਿਆ ਕਹਤ।।' (13/6)

(ੲ) 'ਬੈਰ ਬਿਰੋਧਿ ਕਾਮ ਕ੍ਰੋਧ ਮੋਹ।।
ਝੂਠ ਬਿਕਾਰ ਮਹਾ ਲੋਭ ਧ੍ਰੋਹ।।' (4/7)

ਜਪੁਜੀ ਵਿੱਚ ਹੁਕਮ ਦਾ ਵਿਸ਼ਾ ਸੱਚ ਦੇ ਵਿਸ਼ੇ ਨਾਲੋਂ ਬਹੁਤੀਆਂ ਪਉੜੀਆਂ ਵਿੱਚ ਛੋਹਿਆ ਗਿਆ ਹੈ। ਪਹਿਲੀ ਪਉੜੀ ਦੀ ਅੰਤਲੀ ਤੁਕ ਤੋਂ ਇਹ ਸ਼ੁਰੂ ਹੋ ਜਾਂਦਾ ਹੈ। ਦੂਜੀ ਪਉੜੀ ਸਾਰੀ ਦੀ ਸਾਰੀ ਇਸ ਨੂੰ ਅਰਪਿਤ ਹੈ। ਇਸ ਪਉੜੀ ਦਾ ਤੱਤਸਾਰ ਪੰਜਵੀਂ ਸਤਰ ਵਿੱਚ ਹੈ :

''ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।।''

ਇਸ ਸਤਰ ਤੋਂ ਪਹਿਲੇ ਕਿਹਾ ਗਿਆ ਹੈ ਕਿ ਸਾਰੀ ਸ੍ਰਿਸ਼ਟੀ ਤੇ ਮਨੁੱਖਤਾ ਹੁਕਮ ਵਿੱਚ ਹਨ। ਮਨੁੱਖਾਂ ਦਾ ਸਾਰਾ ਜੀਵਨ, ਦੁੱਖ, ਸੁੱਖ, ਮਾਨ-ਅਪਮਾਨ, ਨੇਕੀ ਬਦੀ, ਸੱਭ ਹੁਕਮ ਵਿੱਚ ਹਨ। ਇਸੇ ਤਰ੍ਹਾਂ ਦੇ ਵਿਸ਼ੇ ਦੀ ਇੱਕ ਪਉੜੀ ਸੁਖਮਨੀ ਵਿੱਚ ਹੈ :

''ਕਰਨ ਕਰਾਵਨ ਕਰਨੈ ਜੋਗੁ।।
ਜੋ ਤਿਸੁ ਭਾਵੈ ਸੋਈ ਹੋਗੁ।।
ਖਿਨ ਮਹਿ ਥਾਪਿ ਉਥਾਪਨਹਾਰਾ।।
ਅੰਤੁ ਨਹੀ ਕਿਛੁ ਪਾਰਾਵਾਰਾ।।
ਹੁਕਮੇ ਧਾਰਿ ਅਧਰ ਰਹਾਵੈ।।
ਹੁਕਮੇ ਉਪਜੈ ਹੁਕਮਿ ਸਮਾਵੈ।।
ਹੁਕਮੇ ਊਚ ਨੀਚ ਬਿਉਹਾਰ।।
ਹੁਕਮੇ ਅਨਿਕ ਰੰਗ ਪਰਕਾਰ।।
ਕਰਿ ਕਰਿ ਦੇਖੈ ਅਪਨੀ ਵਡਿਆਈ।।
ਨਾਨਕ ਸਭ ਮਹਿ ਰਹਿਆ ਸਮਾਈ।।''(11/1)

''ਹੁਕਮੈ ਅੰਦਰਿ ਸਭੁ ਕੋ'' ਦੇ ਜਿੰਨੇ ਪ੍ਰਮਾਣ ਜਪੁਜੀ ਵਿੱਚ ਦਿੱਤੇ ਗਏ ਹਨ, ਉਸ ਤੋਂ ਬਹੁਤ ਵੱਡੀ ਗਿਣਤੀ ਦੇ ਸੁਖਮਨੀ ਵਿੱਚ ਮੌਜੂਦ ਹਨ। ਸੱਚ ਦੀ ਤਰ੍ਹਾਂ ਹੁਕਮ ਦੇ ਵਿਸ਼ੇ ਨੂੰ ਵੀ ਸੁਖਮਨੀ ਖੋਲ੍ਹ ਕੇ ਪੇਸ਼ ਕਰਦੀ ਹੈ। ਸ੍ਰਿਸ਼ਟੀ ਦੇ ਦੈਵੀ ਆਗਿਆ ਜਾਂ ਹੁਕਮ ਅਧੀਨ ਚੱਲਣ ਦੇ ਇਸ ਵਿੱਚ ਆਏ ਕੁਝ ਹੋਰ ਪ੍ਰਮਾਣ ਇਹ ਹਨ :

(ੳ) 'ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ।।
ਆਗਿਆਕਾਰੀ ਧਾਰੀ ਸਭ ਸ੍ਰਿਸਟਿ।।' (14/6)

(ਅ) 'ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ।।
ਜੈਸੀ ਆਗਿਆ ਤੈਸਾ ਕਰਮੁ।।' (23/2)

(ੲ) 'ਆਵਨ ਜਾਨੁ ਇਕੁ ਖੇਲ ਬਨਾਇਆ।।
ਆਗਿਆਕਾਰੀ ਕੀਨੀ ਮਾਇਆ।।
ਸਭ ਕੈ ਮਧਿ ਅਲਿਪਤੋ ਰਹੈ।।

ਜੋ ਕਿਛੁ ਕਹਣਾ ਸੁ ਆਪੇ ਕਹੈ।।
ਆਗਿਆ ਆਵੈ ਆਗਿਆ ਜਾਇ।।
ਨਾਨਕ ਜਾ ਭਾਵੈ ਤਾ ਲਏ ਸਮਾਇ।।' (23/6)

ਸ੍ਰਿਸ਼ਟੀ ਨੂੰ ਦੈਵੀ ਹੁਕਮ ਅਧੀਨ ਕਹਿਣਾ ਦਾਰਸ਼ਨਿਕਾਂ ਦੀ ਦਿਲਚਸਪੀ ਵਾਲਾ ਕਥਨ ਹੈ। ਗੁਰਬਾਣੀ ਵਿੱਚ ਇਸ ਨੂੰ ਵਰਣਨ ਕਰਨ ਦਾ ਵੱਡਾ ਮੰਤਵ ਹੈ ਮਨੁੱਖ ਨੂੰ ਇਸ ਹੁਕਮ ਨੂੰ ਮੰਨਣ ਲਈ ਤਿਆਰ ਕਰਨਾ। ਜਪੁਜੀ ਦੀ 'ਸੋ ਦਰੁ' ਵਾਲੀ ਪਉੜੀ ਵਿੱਚ ਵਿਸ਼ਵ ਦੇ ਅਨੇਕਾਂ ਅੰਗਾਂ ਦੇ ਨਾਂ ਲੈ ਕੇ ਸੱਭ ਨੂੰ ਅਕਾਲ ਪੁਰਖ ਦੇ ਹੁਕਮ ਦੀ ਤਾਰ ਵਿੱਚ ਬੱਝੇ ਦਰਸਾਇਆ ਹੈ। ਉਨ੍ਹਾਂ ਨੂੰ ਇੱਕ ਇਲਾਹੀ ਦਰਬਾਰ ਵਿੱਚ ਸਜੇ ਤੇ ਦੈਵੀ ਪਾਤਸ਼ਾਹ ਦੇ ਗੁਣ ਗਾਉਂਦੇ ਕਹਿਣ ਤੋਂ ਮੁਰਾਦ ਇਹੋ ਹੈ। ਇਸ ਲੰਮੀ ਪਉੜੀ ਦਾ ਜਿੱਥੇ ਅੰਤ ਹੁੰਦਾ ਹੈ ਉੱਥੇ ਚਾਣਚੱਕ ਇਸ ਮਹਾਨ ਸ਼ਹਿਨਸ਼ਾਹ ਦੀ ਰਜ਼ਾ ਵਿੱਚ ਰਹਿਣ ਦਾ ਉਪਦੇਸ਼ ਆ ਗਿਆ ਹੈ :

''ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ।।
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ।।''

ਜਪੁਜੀ ਦੀ ਪਹਿਲੀ ਪਉੜੀ ਦੀ ਅੰਤਲੀ ਤੁਕ ਵਿੱਚ ਰਜ਼ਾ ਮੰਨਣ ਦੀ ਜੋ ਤਾਰ ਟੁਣਕਾਈ ਗਈ ਸੀ ਉਹ ਸੋ ਦਰੁ ਦੀ ਪਉੜੀ ਤੋਂ ਪਹਿਲੇ ਕਈ ਉਪ-ਸੁਰਾਂ ਕੱਢਦੀ ਹੋਈ ਇਸ ਪਉੜੀ ਵਿੱਚ ਪਹੁੰਚ ਕੇ ਆਪਣੀ ਅਤਿ ਉੱਚੀ ਸੁਰ ਅਲਾਪਦੀ ਹੈ। ਇਸ ਤੋਂ ਬਾਅਦ ਵੀ ਇਹ ਹੋਰ ਕਈ ਅਲਪ ਧੁਨਾਂ ਸੁਣਾਉਂਦੀ ਹੈ ਪਰ ਸੋ ਦਰੁ ਵਾਲੀ ਧੁਨ ਤੱਕ ਫੇਰ ਨਹੀਂ ਪਹੁੰਚਦੀ। ਸੁਖਮਨੀ ਵਿੱਚ ਵੀ ਹੁਕਮ ਦੇ ਰਜ਼ਾ ਮੰਨਣ ਵਾਲੇ ਪੱਖ ਉੱਤੇ ਵਿਸ਼ੇਸ਼ ਬਲ ਦਿੱਤਾ ਗਿਆ ਹੈ। ਇਹ ਬਾਣੀ ਇਸ ਤਾਰ ਨੂੰ ਵੀ ਕਈ ਗੁਣਾਂ ਵੱਧ ਟੁਣਕਾਉਂਦੀ ਹੈ :

(ੳ) 'ਜੋ ਜੋ ਹੋਇ ਸੋਈ ਸੁਖੁ ਮਾਨੈ।।
ਕਰਨ ਕਰਾਵਨਹਾਰੁ ਪ੍ਰਭੁ ਜਾਨੈ।।' (23/4)
(ਅ) 'ਜੋ ਹੋਆ ਹੋਵਤ ਸੋ ਜਾਨੈ।।
ਪ੍ਰਭ ਅਪਨੇ ਕਾ ਹੁਕਮੁ ਪਛਾਨੈ।।' (17/7)
(ੲ) 'ਜੋ ਕਛੁ ਕਰੈ ਸੋਈ ਸੁਖੁ ਮਾਨੁ।।
ਭੂਲਾ ਕਾਹੇ ਫਿਰਹਿ ਅਜਾਨ।।' (15/4)

ਨਿਰੰਕਾਰ ਦਾ ਹੁਕਮ ਨਾ ਮੰਨਣ ਵਾਲਾ ਪੁਰਸ਼ ਦੈਵੀ ਮਰਜ਼ੀ ਦੇ ਟਾਕਰੇ ਉੱਤੇ ਆਪਣੀ ਮਰਜ਼ੀ ਨੂੰ ਤਰਜੀਹ ਦੇਂਦਾ ਹੈ। ਇਹ ਹਉਮੈ ਭਰਿਆ ਵਤੀਰਾ ਹੈ। ਜਪੁਜੀ ਵਿੱਚ ਹੁਕਮ ਦਾ ਵਿਸ਼ਾ ਜਿੰਨੀ ਵਾਰੀ ਵਰਤਿਆ ਹੈ, ਹਉਮੈ ਦਾ ਵਿਸ਼ਾ ਉਸ ਤੋਂ ਬਹੁਤ ਘੱਟ ਵਾਰੀ ਵਰਣਨ ਕੀਤਾ ਹੈ। ਕੇਵਲ ਤੇਤੀਵੀਂ ਪਉੜੀ ਵਿੱਚ ਖੁਲ੍ਹ ਕੇ ਕਿਹਾ ਹੈ ਕਿ ਮਨੁੱਖ ਦਾ ਜ਼ੋਰ ਕਿਸੇ ਕੰਮ ਨਹੀਂ, ਨਿਰੰਕਾਰ ਦਾ ਜ਼ੋਰ ਹਰ ਥਾਂ ਚੱਲਦਾ ਹੈ :

''ਆਖਣਿ ਜੋਰੁ ਚੁਪੈ ਨਹ ਜੋਰੁ।।
ਜੋਰੁ ਨ ਮੰਗਣਿ ਦੇਣਿ ਨ ਜੋਰੁ।।
ਜੋਰੁ ਨ ਜੀਵਣਿ ਮਰਣਿ ਨਹ ਜੋਰੁ।।
ਜੋਰੁ ਨ ਰਾਜਿ ਮਾਲਿ ਮਨਿ ਸੋਰੁ।।

ਜੋਰੁ ਨ ਸੁਰਤੀ ਗਿਆਨਿ ਵੀਚਾਰਿ॥
ਜੋਰੁ ਨ ਜੁਗਤੀ ਛੁਟੈ ਸੰਸਾਰੁ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ॥
ਨਾਨਕ ਉਤਮੁ ਨੀਚੁ ਨ ਕੋਇ॥''

ਇਸ ਪਉੜੀ ਦਾ ਵਿਸ਼ਾ ਹੁਕਮ ਦੇ ਵਿਸ਼ੇ ਦੀ ਪੁੱਠ ਹੈ। ਨਿਰੰਕਾਰ ਦੀ ਸਰਬੱਗਤਾ ਤੇ ਮਨੁੱਖ ਦੀ ਅਲਪੱਗਤਾ ਗੁਰਬਾਣੀ ਦੇ ਬਹੁਤ ਮਨ-ਭਾਉਂਦੇ ਵਿਸ਼ੇ ਹਨ; ਜਿਨ੍ਹਾਂ ਵਿੱਚੋਂ ਜਪੁਜੀ ਵਿੱਚ ਸਮੁੱਚੇ ਤੌਰ ਉੱਤੇ ਪਹਿਲਾ ਪ੍ਰਧਾਨ ਹੈ ਤੇ ਸੁਖਮਨੀ ਵਿੱਚ ਦੂਜਾ। ਬਾਰ੍ਹਵੀਂ ਅਸ਼ਟਪਦੀ ਵਿੱਚ ਮਨੁੱਖ ਨੂੰ ਸੁਚੇਤ ਕੀਤਾ ਹੈ ਕਿ ਜੇ ਤੂੰ ਮੰਨ ਲਿਆ ਕਿ ਮੇਰੇ ਕੀਤੇ ਕੁਝ ਹੁੰਦਾ ਹੈ ਤਾਂ ਦੁੱਖ ਪਾਵੇਂਗਾ :

''ਜਬ ਲਗੁ ਜਾਨੈ ਮੁਝ ਤੇ ਕਛੁ ਹੋਇ॥
ਤਬ ਇਸ ਕਉ ਸੁਖੁ ਨਾਹੀ ਕੋਇ॥
ਜਬ ਇਹ ਜਾਨੈ ਮੈ ਕਿਛੁ ਕਰਤਾ॥
ਤਬ ਲਗੁ ਗਰਭ ਜੋਨਿ ਮਹਿ ਫਿਰਤਾ॥'' (12/4)

ਜਪੁਜੀ ਵਿੱਚ ਸਿਵਾਏ ਸਤਵੀਂ ਜਾਂ ਅਠਾਰ੍ਹਵੀਂ ਪਉੜੀ ਦੇ, ਹਉਮੈ ਵਿੱਚ ਗ੍ਰਸਤ ਮਨੁੱਖਾਂ ਦੀਆਂ ਬਹੁਤੀਆਂ ਲੰਮੀਆਂ ਸੂਚੀਆਂ ਅੱਖਾਂ ਅੱਗੋਂ ਨਹੀਂ ਲੰਘਾਈਆਂ ਗਈਆਂ। ਸੁਖਮਨੀ ਵਿੱਚ ਅਜਿਹੀਆਂ ਕਈ ਸੂਚੀਆਂ ਦਿਸਦੀਆਂ ਹਨ :

(ੳ) 'ਜਿਸ ਕੈ ਅੰਤਰਿ ਰਾਜ ਅਭਿਮਾਨੁ॥
ਸੋ ਨਰਕਪਾਤੀ ਹੋਵਤ ਸੁਆਨੁ॥
ਜੋ ਜਾਨੈ ਮੈ ਜੋਬਨਵੰਤੁ॥
ਸੋ ਹੋਵਤ ਬਿਸਟਾ ਕਾ ਜੰਤੁ॥' (12/1)

(ਅ) 'ਧਨਵੰਤਾ ਹੋਇ ਕਰਿ ਗਰਬਾਵੈ॥
ਤ੍ਰਿਣ ਸਮਾਨਿ ਕਛੁ ਸੰਗਿ ਨ ਜਾਵੈ॥
ਬਹੁ ਲਸਕਰ ਮਾਨੁਖ ਊਪਰਿ ਕਰੇ ਆਸ॥
ਪਲ ਭੀਤਰਿ ਤਾ ਕਾ ਹੋਇ ਬਿਨਾਸ॥
ਸਭ ਤੇ ਆਪ ਜਾਨੈ ਬਲਵੰਤੁ॥
ਖਿਨ ਮਹਿ ਹੋਇ ਜਾਇ ਭਸਮੰਤੁ॥' (12/2)

ਅਸੀਂ ਉੱਪਰ ਕਿਹਾ ਹੈ ਕਿ ਨਾਮ ਦਾ ਵਿਸ਼ਾ ਜਪੁਜੀ ਦੀ ਵਿਸ਼ੇਸ਼ਤਾ ਹੈ, ਅਨੰਦ ਸੁਖਮਨੀ ਦਾ। ਇਸ ਦਾ ਇਹ ਮਤਲਬ ਨਹੀਂ ਸਮਝਣਾ ਚਾਹੀਦਾ ਕਿ ਸੁਖਮਨੀ ਵਿੱਚ ਨਾਮ ਦਾ ਵਿਸ਼ਾ ਜਪੁਜੀ ਨਾਲੋਂ ਘੱਟ ਮਾਤਰਾ ਵਿੱਚ ਛੋਹਿਆ ਗਿਆ ਹੈ ਜਾਂ ਜਪੁਜੀ ਵਿੱਚ ਅਨੰਦ ਦਾ ਵਰਣਨ ਕੋਈ ਮਹੱਤ੍ਵ ਨਹੀਂ ਰੱਖਦਾ। ਸੁਖਮਨੀ ਵਿੱਚ ਜਿਸ ਸੁੱਖ ਜਾਂ ਅਨੰਦ ਦਾ ਮਨੁੱਖ ਨੂੰ ਇਕਰਾਰ ਦੁਆਇਆ ਗਿਆ ਹੈ ਉਹ ਨਾਮ ਜਪਣ ਤੋਂ ਮਿਲਣ ਵਾਲਾ ਹੀ ਸੁੱਖ ਹੈ। ਸੋ ਸੁਖਮਨੀ ਵਿੱਚ ਨਾਮ ਜਪਣ ਉੱਤੇ ਜ਼ੋਰ ਦਿੱਤਾ ਜਾਣਾ ਅਵੱਸ਼ ਹੈ। 'ਨਾਮ' ਸ਼ਬਦ ਜਿੰਨੀ ਵਾਰੀ ਜਪੁਜੀ ਵਿੱਚ ਆਇਆ ਹੈ ਉਸ ਤੋਂ ਅਨੇਕਾਂ ਗੁਣਾਂ ਵੱਧ ਸੁਖਮਨੀ ਵਿੱਚ ਆਇਆ ਹੈ। ਜਪੁਜੀ ਵਿੱਚ ਇਹ ਸ਼ਬਦ ਜਾਂ ਇਸ ਦੇ ਰੂਪਾਂਤਰ ਹੇਠਲੀਆਂ ਤੁਕਾਂ ਵਿੱਚ ਮਿਲਦੇ ਹਨ :

(ੳ) ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ। (4)

(ਅ) ਐਸਾ ਨਾਮੁ ਨਿਰੰਜਨੁ ਹੋਇ॥
ਜੇ ਕੋ ਮੰਨਿ ਜਾਣੈ ਮਨਿ ਕੋਇ॥ (12,13,14,15)

(ੲ) ਅਖਰੀ ਨਾਮੁ ਅਖਰੀ ਸਾਲਾਹ॥ (19)

(ਸ) ਜੇਤਾ ਕੀਤਾ ਤੇਤਾ ਨਾਉ॥
ਵਿਣੁ ਨਾਵੈ ਨਾਹੀ ਕੋ ਥਾਉ॥ (19)

(ਹ) ਭਰੀਐ ਮਤਿ ਪਾਪਾ ਕੈ ਸੰਗਿ॥
ਓਹੁ ਧੋਪੈ ਨਾਵੈ ਕੈ ਰੰਗਿ॥ (20)

(ਕ) ਊਚੇ ਉਪਰਿ ਊਚਾ ਨਾਉ॥ (24)

(ਖ) ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥ (32)

(ਗ) ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥ (ਅੰਤਲਾ ਸਲੋਕ)

ਇਨ੍ਹਾਂ ਤੁਕਾਂ ਤੋਂ ਵਿਦਿਤ ਹੈ ਕਿ ਨਾਮ ਦੇ ਵਿਸ਼ੇ ਨੂੰ ਜਪੁਜੀ ਦੇ ਸ਼ੁਰੂ ਤੋਂ ਲੈ ਕੇ ਅੰਤ ਤੱਕ ਅੱਖੋਂ ਓਹਲੇ ਨਹੀਂ ਹੋਣ ਦਿੱਤਾ। ਹੋਰ ਵੀ ਕਈ ਤੁਕਾਂ ਵਿੱਚ ਨਾਮ ਦੇ ਅਰਥ ਦੇਣ ਵਾਲੇ ਬਦਲਵੇਂ ਸ਼ਬਦਾਂ ਦੁਆਰਾ ਇਹ ਵਿਸ਼ਾ ਕਾਇਮ ਰੱਖਿਆ ਗਿਆ ਹੈ। ਜਪੁਜੀ ਵਿੱਚ ਨਾਮ ਜਪਣ ਤੋਂ ਪ੍ਰਾਪਤ ਹੋਣ ਵਾਲੇ ਲਾਭਾਂ ਦਾ ਬਿਓਰਾ ਮੁੱਖ ਤੌਰ ਉੱਤੇ 'ਸੁਣਿਐ' ਤੇ 'ਮੰਨੈ' ਦੀਆਂ ਅੱਠ ਪਉੜੀਆਂ ਵਿੱਚ ਹੈ। ਦੂਸਰੇ ਪਾਸਿਉਂ ਦੇਖੀਏ ਤਾਂ ਸੁਣਨਾ ਤੇ ਮੰਨਣਾ ਨਾਮ ਜਪਣ ਦੀ ਵਿਧੀ ਦੇ ਵੀ ਦੋ ਅੰਗ ਹਨ। ਜਪੁਜੀ ਵਿੱਚ ਨਾਮ ਦੇ ਲਾਭ ਗਿਣਨ ਤੋਂ ਸਿਵਾਏ ਇਸ ਨੂੰ ਜਪਣ ਦੀ ਵਿਧੀ ਵੱਲ ਖ਼ਾਸ ਧਿਆਨ ਦਿੱਤਾ ਗਿਆ ਹੈ, ਜਿਵੇਂ:

(ੳ) ਗਾਵੀਐ ਸੁਣੀਐ ਮਨਿ ਰਖੀਐ ਭਾਉ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥ (5)

(ਅ) ਜੇ ਕੋ ਕਹੈ ਕਰੈ ਵੀਚਾਰੁ॥
ਕਰਤੇ ਕੈ ਕਰਣੈ ਨਾਹੀ ਸੁਮਾਰੁ॥ (16)

(ੲ) ਅਸੰਖ ਭਗਤ ਗੁਣ ਗਿਆਨ ਵੀਚਾਰ॥ (17)

(ਸ) ਅਖਰੀ ਗਿਆਨੁ ਗੀਤ ਗੁਣ ਗਾਹ॥ (19)

(ਹ) ਸੁਣਿਆ ਮੰਨਿਆ ਮਨਿ ਕੀਤਾ ਭਾਉ॥ (21)

(ਕ) ਸੇਈ ਤੁਧੁ ਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥(27)

(ਖ) ਇਕਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ॥ (32)

ਨਾਮ ਜਪਣ ਦੀ ਇੱਕ ਵਿਧੀ ਨਿਰੰਕਾਰ ਦੇ ਗੁਣ ਹੋਰਨਾਂ ਕੋਲੋਂ ਸੁਣਨੇ ਜਾਂ ਆਪ ਗਾਉਣੇ ਹਨ, ਪਰ ਦੋਹਾਂ ਹਾਲਤਾਂ ਵਿੱਚ ਉਹਨਾਂ ਨੂੰ ਮਨ ਵਿੱਚ ਵਸਾਉਣਾ ਜ਼ਰੂਰੀ ਹੈ। ਇਸ ਮਨ ਵਿੱਚ ਵਸਾਉਣ ਦੇ ਦੋ ਪੱਖ ਹਨ। ਇੱਕ ਉਨ੍ਹਾਂ ਗੁਣਾਂ ਨਾਲ ਆਪਣੇ ਮਨੋਭਾਵਾਂ ਨੂੰ ਜੋੜਨਾ, ਜਿਵੇਂ; ਜੇ ਉਸ ਦੇ ਦਾਤਾਰ ਗੁਣ ਦਾ ਵਰਣਨ ਹੈ ਤਾਂ ਉਸ ਦੇ ਸ਼ੁਕਰ ਦੇ ਮਨੋਭਾਵ ਮਨ ਵਿੱਚ ਆਉਣ ਦੇਵੇ, ਜੇ ਉਸ

ਦੇ, ਮਨੁੱਖੀ ਕਰਮਾਂ ਨੂੰ ਪਰਖਣ ਵਾਲਾ ਹੋਣ ਕਰਕੇ, ਨਿਰਣਾਇਕ ਗੁਣ ਦਾ ਉਲੇਖ ਹੈ ਤਾਂ ਭੈ ਦੇ ਮਨੋਭਾਵ ਮਨ ਵਿੱਚ ਉਭਰਨ ਦੇਣੇ। ਦੈਵੀ ਗੁਣਾਂ ਨੂੰ ਮਨ ਵਿੱਚ ਵਸਾਉਣ ਦਾ ਦੂਜਾ ਪੱਖ ਹੈ ਉਨ੍ਹਾਂ ਉੱਤੇ ਬੁੱਧੀ ਦੁਆਰਾ ਵਿਚਾਰ ਕਰਨੀ। ਚੌਥੀ ਪਉੜੀ ਦੀ ਉਪਰੋਤਕ ਤੁਕ ਵਿੱਚ ਤਾਂ ਮਾਨੋ ''ਸਚੁ ਨਾਉ'' ਦੀ ਪਰਿਕਾਸ਼ਾ ਹੀ ''ਵਡਿਆਈ ਵੀਚਾਰੁ'' ਦੱਸੀ ਹੈ। ਸਤਾਰ੍ਹਵੀਂ ਪਉੜੀ ਵਿੱਚ ਵੀ ਭਗਤਾਂ ਦਾ ਕਰਤੱਵ ਗੁਣਾਂ ਦਾ ਗਿਆਨ ਪ੍ਰਾਪਤ ਕਰਨਾ ਤੇ ਉਨ੍ਹਾਂ ਨੂੰ ਵਿਚਾਰਨਾ ਮੰਨਿਆ ਹੈ। ਸੋਲ੍ਹਵੀਂ ਪਉੜੀ ਦੀਆਂ ਉਪਰੋਤਕ ਦੋ ਤੁਕਾਂ ਵਿੱਚ ਕਰਤੇ ਦੀ ਬੇਅੰਤਤਾ ਦੇ ਗੁਣ ਨੂੰ ਵਿਚਾਰਨ ਦੀ ਪ੍ਰੇਰਨਾ ਹੈ ਜਿਸ ਦੇ ਕੁਝ ਪ੍ਰਮਾਣ ਅਗਲੀਆਂ ਤੁਕਾਂ ਵਿੱਚ ਹਨ ਤੇ ਹੋਰ ਪ੍ਰਮਾਣ ਅਗਲੀਆਂ ਅੱਠ-ਦੱਸ ਪਉੜੀਆਂ ਵਿੱਚ ਹਨ। ਨਾਮ ਨੂੰ ਮੰਨਣ ਦਾ ਅਰਥ ਇਸ ਤਰ੍ਹਾਂ ਦੀ ਵਿਚਾਰ ਹੈ। ਇਹ ਵਿਚਾਰ ਵੀ ਨਿੱਤ ਨਵੇਂ ਮਨੋਭਾਵਾਂ ਨੂੰ ਜਨਮ ਦੇਂਦੀ ਹੈ ਜਿਨ੍ਹਾਂ ਨੂੰ ਮਾਣਦਾ ਹੋਇਆ ਭਗਤ, ਰਸਾਲ ਬਣਦਾ ਹੈ। ਇਹੀ ਨਾਮ ਨੂੰ ਰੰਗ ਜਾਂ ਪ੍ਰੇਮ ਨਾਲ ਜਪਣ ਦੀ ਵਿਧੀ ਹੈ। ਨਾਮ ਜਪਣ ਵੇਲੇ ਸਾਧਕ ਜਿਸ ਮੰਤਰ ਨੂੰ ਜਪਦਾ ਹੈ ਉਸ ਨੂੰ ਜੀਭ ਨਾਲ ਗੇੜੇ ਵੀ ਦੇਂਦਾ ਹੈ ਤੇ ਉਸ ਦੇ ਅੱਖਰਾਂ ਨੂੰ ਨਿਖੇੜ ਨਿਖੇੜ ਕੇ ਉਨ੍ਹਾਂ ਵੱਲ ਧਿਆਨ ਵੀ ਦੇਂਦਾ ਹੈ। ਇਹ ਦੋ ਵਿਧੀਆਂ ਉਸ ਦੀ ਬਿਰਤੀ ਨੂੰ ਨਾਮ ਵਿੱਚ ਇਕਾਗਰ ਕਰਨ ਵਿੱਚ ਸਹਾਈ ਹੁੰਦੀਆਂ ਹਨ। ਸੰਖੇਪ ਵਿੱਚ ਨਾਮ ਪਰਮਾਤਮਾ ਦੇ ਗੁਣਾਂ ਦੀ ਵੀਚਾਰ ਤੇ ਕੀਰਤਨ ਹੈ। ਜਪੁਜੀ ਵਿੱਚ ਗੁਰੂ ਨਾਨਕ ਨੇ ਆਪ ਨਿਰੰਕਾਰ ਦੇ ਕੁਝ ਗੁਣ ਗਾਏ ਹਨ ਤੇ ਕਈਆਂ ਦੀ ਵਿਚਾਰ ਪੇਸ਼ ਕੀਤੀ ਹੈ। ਤੀਸਰੀ ਪਉੜੀ ਵਿੱਚ ਵਿਚਾਰ ਦਾ ਵਧੀਆ ਪ੍ਰਮਾਣ ਹੈ ਤੇ ਸਤਾਈਵੀਂ ਵਿੱਚ ਗਾਉਣ ਦਾ।

ਇਸ ਦੇ ਟਾਕਰੇ ਉੱਤੇ ਸੁਖਮਨੀ ਦੀ ਕੋਈ ਅਸ਼ਟਪਦੀ ਪੜ੍ਹ ਲਓ, ਤਕਰੀਬਨ ਸੱਭ ਵਿੱਚ ਸਿੱਧੇ ਜਾਂ ਅਸਿੱਧੇ ਤਰੀਕੇ ਨਾਲ, ਨਾਮ ਜਪਣ ਤੋਂ ਪ੍ਰਾਪਤ ਹੋਣ ਵਾਲੇ ਲਾਭ ਜ਼ਰੂਰ ਦੱਸੇ ਹੋਣਗੇ। ਨਾਮ ਦਾ ਜਿਹੜਾ ਪੱਖ ਜਪੁਜੀ ਨੇ 'ਸੁਣਿਐ' ਤੇ 'ਮੰਨੈ' ਦੀਆਂ ਪਉੜੀਆਂ ਤੋਂ ਸਿਵਾਏ ਹੋਰ ਥਾਂ ਮਾਮੂਲੀ ਜਿਹਾ ਹੀ ਛੋਹਿਆ ਹੈ, ਉਸ ਨੂੰ ਸੁਖਮਨੀ ਨੇ ਵਾਰ ਵਾਰ ਤੇ ਵਿਸਤਾਰ ਨਾਲ ਅੱਗੇ ਲਿਆਂਦਾ ਹੈ। ਪਹਿਲੀ ਅਸ਼ਟਪਦੀ ਸਾਰੀ ਦੀ ਸਾਰੀ 'ਪ੍ਰਭ ਕੈ ਸਿਮਰਨਿ' ਦੇ ਸੁੱਖ ਦੱਸਦੀ ਹੈ। ਦੂਸਰੀ ਅਸ਼ਟਪਦੀ ਵਿੱਚ, ਮਨਫ਼ੀ ਪਾਸਿਉਂ, ਨਾਮ ਜਪਣ ਨੂੰ ਵਿਭਿੰਨ ਦੁੱਖਾਂ ਦਾ ਹੱਲ ਦੱਸਿਆ ਹੈ। ਤੀਸਰੀ ਅਸ਼ਟਪਦੀ ਵਿੱਚ ਨਾਮ ਦੀ ਤੁਲਨਾ ਹੋਰਨਾਂ ਧਾਰਮਿਕ ਸਾਧਨਾਂ ਨਾਲ ਕਰਕੇ ਉਨ੍ਹਾਂ ਦੁਆਰਾ ਆਸ ਕੀਤੇ ਜਾਂਦੇ ਫਲਾਂ ਦੀ ਪ੍ਰਾਪਤੀ ਨਾਮ ਤੋਂ ਹੋ ਸਕਣ ਦਾ ਭਰੋਸਾ ਦੁਆਇਆ ਹੈ। ਚੌਥੀ ਅਸ਼ਟਪਦੀ ਵਿੱਚ ਸੰਸਾਰੀ ਸੁੱਖਾਂ ਦੀ ਪ੍ਰਾਪਤੀ ਦੇ ਸ਼ੁਕਰਾਨੇ ਵਜੋਂ ਨਾਮ ਜਪਣ ਦੀ ਤਾਕੀਦ ਹੈ ਤੇ ਨਾ ਜਪਣਾ ਅਕਿਰਤਘਣਤਾ ਦੱਸਿਆ ਹੈ। ਇਹ ਸਿਲਸਿਲਾ ਇਸੇ ਤਰ੍ਹਾਂ ਤੁਰਿਆ ਜਾਂਦਾ ਹੈ। ਅਗਲੀਆਂ ਅਸ਼ਟਪਦੀਆਂ ਵਿੱਚ ਵੀ ਕਿਧਰੇ ਨਾਮ ਜਪਣ ਦੀ ਮਹਿਮਾ ਦੱਸੀ ਹੈ, ਕਿਤੇ ਨਾਮ ਜਪਣ ਵਾਲੇ ਦੀ, ਕਿਤੇ ਨਾਮ ਜਪਾਉਣ ਵਾਲੇ ਦੀ ਤੇ ਕਿਤੇ ਨਾਮੀ (ਨਿਰੰਕਾਰ) ਦੀ। ਇਹ ਸਾਰੀ ਮਹਿਮਾ ਨਾਮ ਦੇਣ, ਦੁਆਉਣ ਤੇ ਲੈਣ ਵਾਲਿਆਂ ਦੀ ਹੈ। ਪੰਜਵੀਂ ਅਸ਼ਟਪਦੀ ਵਿੱਚ ਨਾਮ ਜਪਣ ਵਾਲੇ ਦੀ ਭਗਤੀ ਨੂੰ ਸਥਿਰ ਦੱਸ ਕੇ ਨਾਮ ਨਾ ਜਪਣ ਵਾਲੇ ਦੁਨਿਆਵੀ ਬੰਦੇ ਦੇ ਰੁਝੇਵਿਆਂ ਨੂੰ ਛਿਣ-ਭੰਗਰ ਕਿਹਾ ਤੇ ਛੁਟਿਆਇਆ ਗਿਆ ਹੈ। ਜੇ ਉਹੋ ਬੰਦਾ ਆਪਣਾ ਸੰਸਾਰੀ ਕਾਰ-ਵਿਹਾਰ ਕਰਦਾ ਤੇ ਘਰ-ਪਰਿਵਾਰ ਦੇ ਸੁੱਖ ਮਾਣਦਾ, ਨਾਲ ਨਾਮ ਵੀ ਜਪੀ ਜਾਏ ਤਾਂ ਉਸ ਦੇ ਸੱਭ ਰੁਝੇਵੇਂ, ਰਿਸ਼ਤੇ ਤੇ ਸੁੱਖ ਸੱਚਿਆਏ ਜਾ ਸਕਦੇ ਹਨ। ਛੇਵੀਂ ਅਸ਼ਟਪਦੀ ਦਾ ਇਹੀ ਵਿਸ਼ਾ ਹੈ। ਸੱਤਵੀਂ ਅਸ਼ਟਪਦੀ ਵਿੱਚ ਨਾਮ ਜਪਾਉਣ ਵਾਲੇ ਵਿਅਕਤੀ ਨੂੰ

ਸਾਧ ਕਹਿ ਕੇ ਉਸ ਦੀ ਸੰਗਤ ਦੇ ਲਾਭ ਗਿਣੇ ਹਨ, ਜੋ ਨਾਮ ਜਪਣ ਦੇ ਹੀ ਲਾਭ ਹਨ। ਅੱਠਵੀਂ ਅਸ਼ਟਪਦੀ ਵਿੱਚ ਉਸ ਨੂੰ ਬ੍ਰਹਮ ਗਿਆਨੀ ਕਹਿ ਕੇ ਉਸ ਦੀਆਂ ਪ੍ਰਾਪਤੀਆਂ ਦੀ ਸੂਚੀ ਦਿੱਤੀ ਹੈ ਜੋ ਨਾਮ ਜਪਣ ਦੀਆਂ ਹੀ ਪ੍ਰਾਪਤੀਆਂ ਹਨ। ਸੁਖਮਨੀ ਦੇ ਅੰਤ ਤੱਕ ਅਨੇਕਾਂ ਪੈਂਤੜੇ ਬਦਲ ਬਦਲ ਕੇ ਨਾਮ ਦੇ ਲਾਭ ਗਿਣਾਏ ਗਏ ਹਨ। ਇਸ ਬਾਣੀ ਦੀ ਅੰਤਲੀ ਅਸ਼ਟਪਦੀ ਦੀ ਅੰਤਲੀ ਪਉੜੀ ਇਸੇ ਵਿਸ਼ੇ ਨੂੰ ਵਿਅਕਤ ਕਰਦੀ ਹੈ ਤੇ ਇਸ ਨੂੰ ਸੁਖਮਨੀ ਦੇ ਨਾਂ ਦਾ ਆਧਾਰ ਦਰਸਾਉਂਦੀ ਹੈ :

''ਜਿਸੁ ਮਨਿ ਬਸੈ ਸੁਨੈ ਲਾਇ ਪ੍ਰੀਤਿ।।
ਤਿਸੁ ਜਨ ਆਵੈ ਹਰਿ ਪ੍ਰਭੁ ਚੀਤਿ।।
ਜਨਮ ਮਰਨ ਤਾਕਾ ਦੂਖੁ ਨਿਵਾਰੈ।।
ਦੁਲਭ ਦੇਹ ਤਤਕਾਲ ਉਧਾਰੈ।।
ਨਿਰਮਲ ਸੋਭਾ ਅੰਮ੍ਰਿਤ ਤਾ ਕੀ ਬਾਨੀ।।
ਏਕੁ ਨਾਮੁ ਮਨ ਮਾਹਿ ਸਮਾਨੀ।।
ਦੂਖ ਰੋਗ ਬਿਨਸੇ ਭੈ ਭਰਮ।।
ਸਾਧ ਨਾਮ ਨਿਰਮਲ ਤਾਕੇ ਕਰਮ।।
ਸਭ ਤੇ ਊਚ ਤਾਕੀ ਸੋਭਾ ਬਨੀ।।
ਨਾਨਕ ਇਹ ਗੁਣਿ ਨਾਮੁ ਸੁਖਮਨੀ।। (24/8)

ਨਾਮ ਜਪਣ ਦੀਆਂ ਵਿਧੀਆਂ ਉੱਤੇ ਜਿਸ ਉਚੇਚ ਨਾਲ ਜਪੁਜੀ ਨੇ ਰੌਸ਼ਨੀ ਪਾਈ ਹੈ, ਸੁਖਮਨੀ ਵਿੱਚ ਉਸ ਤਰ੍ਹਾਂ ਦ੍ਰਿਸ਼ਟੀਗੋਚਰ ਨਹੀਂ ਹੁੰਦੀ, ਪਰ ਨਾਮ ਦੇ ਸੋਮਿਆਂ, ਨਿਰੰਕਾਰ ਦੀ ਕਿਰਪਾ, ਗੁਰੂ ਦੀ ਅਗਵਾਈ ਤੇ ਸਾਧਾਂ ਦੀ ਸੰਗਤ ਉੱਤੇ ਸੁਖਮਨੀ ਵਿੱਚ ਬਹੁਤਾ ਜ਼ੋਰ ਹੈ।

ਨਿਰੰਕਾਰ ਦੇ ਹੁਕਮ ਦੇ ਦੋ ਪੱਖ ਹਨ, ਨਿਯਮ ਤੇ ਦਇਆ। ਹੁਕਮ ਦੇ ਨਿਯਮ ਵਾਲੇ ਪੱਖ ਦੁਆਰਾ ਉਹ ਸ੍ਰਿਸ਼ਟੀ ਦਾ ਪ੍ਰਬੰਧ ਕਰਦਾ ਹੈ। ਸ੍ਰਿਸ਼ਟੀ ਨਿਯਮ-ਬੱਧ ਹੈ। ਹਰ ਕਾਰਜ ਦਾ ਕੋਈ ਕਾਰਨ ਹੁੰਦਾ ਹੈ ਤੇ ਹਰ ਕਾਰਨ ਆਪਣੇ ਅਨੁਕੂਲ ਕਾਰਜ ਜ਼ਰੂਰ ਪੈਦਾ ਕਰਦਾ ਹੈ। ਇਹ ਕਾਰਨ-ਕਾਰਜ ਦਾ ਨਿਯਮ ਸਾਰੀ ਸ੍ਰਿਸ਼ਟੀ ਵਿੱਚ ਵਿਆਪਕ ਹੈ, ਇੱਕ ਕਿਣਕੇ ਤੋਂ ਲੈ ਕੇ ਦੂਰ-ਦੁਰਾਡੇ ਤਾਰਿਆਂ, ਸੂਰਜਾਂ ਤੱਕ। ਕੁਦਰਤ ਦਾ ਸਾਰਾ ਵਿਕਾਸ ਇਸ ਦੇ ਅਧੀਨ ਹੋ ਰਿਹਾ ਹੈ। ਨਿਰਜੀਵ ਮਾਦੇ ਤੋਂ ਜੀਵਨ ਪੈਦਾ ਹੁੰਦਾ ਹੈ, ਜੀਵਨ ਵਿੱਚ ਮਨ ਪੈਦਾ ਹੁੰਦਾ ਹੈ, ਮਨ ਵਿੱਚ ਬੁੱਧੀ ਪੈਦਾ ਹੁੰਦੀ ਹੈ। ਮਨੁੱਖ ਵਿੱਚ ਬੁੱਧੀ ਦੇ ਦਰਜੇ ਤੱਕ ਵਿਕਾਸ ਹੋ ਚੁੱਕਾ ਹੈ। ਮਨੁੱਖ ਆਪਣੀ ਬੁੱਧੀ ਅਨੁਸਾਰ ਜੋ ਕਰਦਾ ਹੈ ਉਸ ਦਾ ਫਲ ਪਾਉਂਦਾ ਹੈ। ਬੁੱਧੀ ਤੋਂ ਅੱਗੇ ਵਿਕਾਸ ਦਾ ਸਿਖ਼ਰਲਾ ਦਰਜਾ ਆਤਮਾ ਦੀ ਚੇਤਨਾ ਹੈ। ਪਰ ਮਨੁੱਖ ਇਸ ਦਰਜੇ ਤੱਕ ਆਪਣੀ ਬੁੱਧੀ ਅਨੁਸਾਰ ਕਰਮ ਕਰਕੇ ਤੇ ਉਨ੍ਹਾਂ ਦੀ ਫਲ-ਪ੍ਰਾਪਤੀ ਵਜੋਂ ਨਹੀਂ ਪਹੁੰਚ ਸਕਦਾ। ਇਸ ਦਰਜੇ ਲਈ ਹੁਕਮ ਦੇ ਦੂਜੇ ਪੱਖ, ਦੈਵੀ ਮਿਹਰ, ਦੀ ਅਵੱਸ਼ਕਤਾ ਹੈ। ਗੁਰੂ ਨਾਨਕ ਸਾਹਿਬ ਨੇ ਜਪੁਜੀ ਵਿੱਚ ਕਰਮ ਤੇ ਮਿਹਰ ਦਾ ਫ਼ਰਕ ਇਉਂ ਸਪਸ਼ਟ ਕੀਤਾ ਹੈ :

''ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ।।'' (4)

ਜਪੁਜੀ ਦੀ ਸੈਤੀਵੀਂ ਪਉੜੀ ਵਿੱਚ ਜਿਸ ਕਰਮ-ਖੰਡ ਦਾ ਵਰਣਨ ਹੈ ਉਹ ਦੈਵੀ ਮਿਹਰ ਦਾ ਹੀ ਖੰਡ ਹੈ ਤੇ ਉਸ ਵਿੱਚ ਮਨੁੱਖ ਦਾ ਮਾਨਸਿਕ ਵਿਕਾਸ ਆਤਮਾ ਦੇ ਦਰਜੇ ਤੱਕ ਪੁੱਜਦਾ ਦਰਸਾਇਆ ਹੈ। ਅਠੱਤੀਵੀਂ ਪਉੜੀ ਵਿੱਚ ਜਿਸ 'ਸਬਦੁ' ਦੀ ਘਾੜਤ ਪ੍ਰਤਿਪਾਦਨ ਕੀਤੀ ਹੈ ਉਹ

ਵੀ ਮਿਹਰ ਦਾ ਫਲ ਹੈ। ਜਾ ੀ ਵਿੱਚ ਹੁਕਮ ਦੇ ਸ੍ਰਿਸ਼ਟੀ ਨੂੰ ਸਾਜਣ, ਚਲਾਉਣ, ਵਿਕਸਾਉਣ ਤੇ ਮਨੁੱਖ ਦੇ ਕਰਮਾਂ ਦੀ ਪਰਖ ਕਰਨ ਵਾਲੇ ਪੱਖ ਉੱਤੇ ਵਧੇਰੇ ਜ਼ੋਰ ਹੈ, ਮਿਹਰ ਰਾਹੀਂ ਮੋਖ-ਦੁਆਰ, ਆਤਮ-ਦਰਸ਼ਨ ਜਾਂ ਸ਼ਬਦ-ਘਾੜਤ ਆਦਿਕ ਉੱਤੇ ਘੱਟ। ਸੁਖਮਨੀ ਵਿੱਚ ਹੁਕਮ ਦੇ ਨਿਯਮ ਵਾਲੇ ਪੱਖ ਨਾਲੋਂ ਮਿਹਰ ਵਾਲੇ ਪੱਖ ਉੱਤੇ ਬਹੁਤਾ ਜ਼ੋਰ ਹੈ :

(ੳ) ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ।।
ਪ੍ਰਭੂ ਦਇਆ ਤੇ ਕਮਲ ਬਿਗਾਸੁ।। (6/8)
(ਅ) ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ।।
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ।। (12/1)
(ੲ) ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ।।
ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ।। (17/3)

ਜਿਹੜਾ ਮਨੁੱਖ ਵਿਕਾਰਾਂ ਭਰੇ ਦੁਨਿਆਵੀ ਜੀਵਨ ਵਿੱਚੋਂ ਨਿਕਲ ਕੇ ਨਾਮ ਜਪਦਾ ਹੈ, ਉਹ ਭਾਵੇਂ ਜਾਣੇ ਨਾ ਜਾਣੇ, ਉਸ ਉੱਤੇ ਪਹਿਲੋਂ ਹੀ ਦੈਵੀ ਮਿਹਰ ਹੋਣੀ ਸ਼ੁਰੂ ਹੋ ਚੁੱਕੀ ਹੁੰਦੀ ਹੈ :

''ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ'' (1/5)

ਪਰ ਇਸ ਮਿਹਰ ਦਾ ਪਹਿਲਾ ਅਸਰ ਇਹ ਹੁੰਦਾ ਹੈ ਕਿ ਉਸਨੂੰ ਜ਼ਿੰਦਗੀ ਦਾ ਪੰਧ ਕੱਟਦਿਆਂ ਕਿਸੇ ਅਜਿਹੇ ਵਿਅਕਤੀ ਨਾਲ ਵਾਹ ਪੈਂਦਾ ਹੈ ਜਿਹੜਾ ਮਾਨਸਿਕ ਤੌਰ ਉੱਤੇ ਉਸ ਨਾਲੋਂ ਵਧੇਰੇ ਵਿਕਸਿਤ ਹੋਵੇ। ਜਿਹੜਾ ਉਸ ਨਾਲੋਂ ਇੱਕ ਕਦਮ ਵੀ ਅੱਗੇ ਹੈ ਉਹ ਉਸਦੀ ਥੋਹੜੀ ਬਹੁਤ ਅਗਵਾਈ ਕਰ ਸਕਦਾ ਹੈ। ਜੇ ਵਿਕਸਿਤ ਵਿਅਕਤੀ ਬਹੁਤ ਕਦਮ ਅੱਗੇ ਹੋਵੇ ਜਾਂ ਕਹੋ ਪੂਰਨ ਪਦ ਉੱਤੇ ਪੁੱਜਾ ਹੋਵੇ ਤਾਂ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਅਗਵਾਈ ਕਰਨ ਵਾਲਾ ਅਜਿਹਾ ਪੁਰਸ਼ ਗੁਰੂ ਕਹਾਂਦਾ ਹੈ। ਗੁਰਬਾਣੀ ਅਨੁਸਾਰ ਗੁਰੂ ਦਾ ਮਿਲਾਪ ਨਿਰੰਕਾਰ ਦੀ ਕਿਰਪਾ ਦਾ ਫਲ ਹੁੰਦਾ ਹੈ। ਜਦੋਂ ਗੁਰਬਾਣੀ ਰਚੀ ਗਈ ਉਦੋਂ ਗੁਰੂ ਤੋਂ ਭਾਵ ਦੇਹਧਾਰੀ ਗੁਰੂ ਦਾ ਹੁੰਦਾ ਸੀ ਪਰ ਦਸਮ ਗੁਰੂ ਤੋਂ ਬਾਅਦ ਸਿੱਖ ਧਰਮ ਦੇ ਅਨੁਆਈਆਂ ਲਈ ਗੁਰੂ ਤੋਂ ਭਾਵ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦਾ ਹੋ ਗਿਆ। ਗੁਰਬਾਣੀ ਤੋਂ ਅਗਵਾਈ ਤਦ ਮਿਲਦੀ ਹੈ ਜੇ ਇਸ ਦੀ ਸਮਝ ਆਵੇ। ਆਮ ਤੌਰ ਉੱਤੇ ਹਰੇਕ ਸਿੱਖ ਇਸ ਨੂੰ ਆਪਣੇ ਆਪ ਨਹੀਂ ਸਮਝ ਸਕਦਾ। ਜੇ ਉਹ ਕਿਸੇ ਦੇਹਧਾਰੀ ਪਰ ਵਿਕਸਿਤ ਮਨੁੱਖ ਤੋਂ ਗੁਰਬਾਣੀ ਦੀ ਸਮਝ ਤੇ ਵਿਆਖਿਆ ਲਈ ਸਹਾਇਤਾ ਲੈ ਲਵੇ ਤਾਂ ਅੱਜ-ਕਲ੍ਹ ਉਸ ਮਨੁੱਖ ਨੂੰ ਗੁਰੂ ਨਹੀਂ ਕਿਹਾ ਜਾ ਸਕਦਾ, ਗੁਰਮੁਖ ਕਿਹਾ ਜਾ ਸਕਦਾ ਹੈ। ਗੁਰਬਾਣੀ ਦੇ ਟੀਕਾਕਾਰ, ਭਾਸ਼ਕਾਰ, ਵਿਆਖਿਆਕਾਰ, ਕਥਾਕਾਰ, ਵਿਦਵਾਨ, ਸੱਭ ਗੁਰਮੁਖ ਦੀ ਪਦਵੀ ਵਿੱਚ ਹੀ ਰੱਖੇ ਜਾ ਸਕਦੇ ਹਨ। ਗੁਰਮੁਖ ਘੱਟ ਵਿਕਸਿਤ ਵੀ ਹੋ ਸਕਦਾ ਹੈ ਤੇ ਵੱਧ ਵੀ। ਗੁਰਮੁਖ ਦੀ ਸੰਗਤ ਬਹੁਤ ਲਾਭਦਾਇਕ ਹੈ ਪਰ ਇਹ ਵੀ ਨਿਰੰਕਾਰ ਦੀ ਮਿਹਰ ਦਾ ਫਲ ਹੈ। ਗੁਰੂ ਤੇ ਗੁਰਮੁਖ ਵਿੱਚ ਫ਼ਰਕ ਇਹ ਹੈ ਕਿ ਸਿੱਖ ਗੁਰੂ ਦੇ ਉਪਦੇਸ਼ ਉਤੇ ਸ਼ੰਕਾ ਨਹੀਂ ਕਰ ਸਕਦਾ, ਪਰ ਗੁਰਮੁਖ ਦੀ ਵਿਆਖਿਆ ਨੂੰ ਸਹੀ ਮੰਨਣ ਤੋਂ ਇਨਕਾਰ ਕਰ ਸਕਦਾ ਹੈ। ਉਹ ਇੱਕ ਗੁਰਮੁੱਖ ਨੂੰ ਛੱਡ ਕੇ ਦੂਜੇ ਗੁਰਮੁਖ ਦੀ ਸਹਾਇਤਾ ਲੈ ਸਕਦਾ ਹੈ। ਗੁਰਬਾਣੀ ਦੀ ਵਿਆਖਿਆ ਲਈ ਨਿਪੁੰਨ ਗੁਰਮੁਖ ਲੱਭ ਜਾਣਾ ਸੁਭਾਗ ਹੈ। ਕਈ ਸਿੱਖ ਕਿਸੇ ਇੱਕ ਗੁਰਮੁਖ ਵਿਅਕਤੀ ਦੀ ਬਜਾਏ ਕਿਸੇ ਧਰਮ-ਅਸਥਾਨ ਵਿੱਚ ਜੁੜੀ ਸੰਗਤ ਵਿੱਚ ਸ਼ਾਮਿਲ ਹੋ ਕੇ ਗੁਰਬਾਣੀ ਦੇ ਕੀਰਤਨ, ਕਥਾ, ਲੈਕਚਰ, ਆਦਿਕ ਤੋਂ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਨੂੰ ਸਮਝਣ

ਨੂੰ ਤਰਜੀਹ ਦਿੰਦੇ ਹਨ। ਕਿਸੇ ਤਰ੍ਹਾਂ ਵੀ ਮਿਲੇ ਜੀਵਨ ਦੀ ਅਗਵਾਈ ਲਈ ਇਸ ਦਾ ਮਹੱਤ੍ਵ ਬਹੁਤ ਹੈ। ਇਹ ਸਮਝ ਦੈਵੀ ਕਿਰਪਾ ਦੁਆਰਾ ਮਿਲਦੀ ਹੈ।

ਜਪੁਜੀ ਵਿੱਚ ਗੁਰੂ ਦਾ ਜ਼ਿਕਰ ਮੂਲ-ਮੰਤਰ ਤੋਂ ਸ਼ੁਰੂ ਹੁੰਦਾ ਹੈ ਜਿਸ ਦੇ ਅੰਤ ਉੱਤੇ 'ਗੁਰ ਪ੍ਰਸਾਦਿ'' ਆਉਂਦਾ ਹੈ। ਇਸ ਤੋਂ ਉਪਰੰਤ ਪੰਜਵੀਂ ਪਉੜੀ ਵਿੱਚ ਗੁਰੂ ਵੱਲ ਸੰਕੇਤ ਹੈ :

''ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ।।
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ।।
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ।।
ਗੁਰਾ ਇਕ ਦੇਹਿ ਬੁਝਾਈ।।
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।।''

ਛੇਵੀਂ ਪਉੜੀ ਵਿੱਚ ਗੁਰੂ ਦਾ ਵਰਣਨ ਪੰਜਵੀਂ ਪਉੜੀ ਨਾਲ ਕਾਫੀ ਹੱਦ ਤੱਕ ਮੇਲ ਖਾਂਦਾ ਹੈ :

''ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ।।
ਗੁਰਾ ਇਕ ਦੇਹਿ ਬੁਝਾਈ।।
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ।।''

ਇਸ ਤੋਂ ਅੱਗੇ ਜਪੁਜੀ ਗੁਰੂ ਬਾਰੇ ਚੁੱਪ ਹੈ। ਇਸ ਬਾਣੀ ਵਿੱਚ ਗੁਰੂ ਦੀ ਮਹਿਮਾ ਤਾਂ ਆ ਗਈ ਹੈ ਤੇ ਉਸ ਦਾ ਕਰਤੱਵ ਵੀ ਪਰ ਗੁਰੂ ਨਾਲ ਸੰਬੰਧਿਤ ਹੋਰ ਕਈ ਸੰਭਵ ਨੁਕਤੇ ਨਹੀਂ ਉਠਾਏ ਗਏ। ਸੁਖਮਨੀ ਵਿੱਚ ਵੀ ਗੁਰੂ ਦਾ ਵਰਣਨ ਸ਼ੁਰੂ ਤੋਂ ਹੈ। ਇਸ ਦਾ ਮੁੱਢਲਾ ਸਲੋਕ ਸਾਰਾ ਹੀ ਗੁਰੂ ਬਾਰੇ ਹੈ :

''ਆਦਿ ਗੁਰਏ ਨਮਹ।।
ਜੁਗਾਦਿ ਗੁਰਏ ਨਮਹ।।
ਸਤਿਗੁਰਏ ਨਮਹ।।
ਸ੍ਰੀ ਗੁਰਦੇਵਏ ਨਮਹ।।''

ਪਹਿਲੀ ਅਸ਼ਟਪਦੀ ਦਾ ਮੁੱਖ ਵਿਸ਼ਾ ਸਿਮਰਨ ਦੇ ਲਾਭ ਹਨ ਪਰ ਇਸ ਵਿੱਚ ਇਹ ਨੁਕਤਾ ਵੀ ਆ ਗਿਆ ਹੈ ਕਿ ਸਿਮਰਨ ਸਾਧ ਸੰਗਿ ਜਾਂ ਗੁਰੂ ਤੋਂ ਪ੍ਰਾਪਤ ਹੁੰਦਾ ਹੈ :

(ੳ) ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ।।
ਸਰਬ ਨਿਧਾਨ ਨਾਨਕ ਹਰਿ ਰੰਗਿ।। (1/2)
(ਅ) ਕਰਿ ਕਿਰਪਾ ਜਿਸੁ ਆਪਿ ਬੁਝਾਇਆ।।
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ।। (1/8)

ਜਿਸ ਤਰ੍ਹਾਂ ਨਾਮ ਦਾ ਵਿਸ਼ਾ ਸੁਖਮਨੀ ਵਿੱਚ ਸ਼ੁਰੂ ਤੋਂ ਅਖ਼ੀਰ ਤੱਕ ਚੱਲਦਾ ਹੈ ਉਸ ਤਰ੍ਹਾਂ ਗੁਰੂ ਦਾ ਵੀ ਨਾਲ ਨਾਲ ਚੱਲਦਾ ਹੈ। ਦੂਜੀ ਅਸ਼ਟਪਦੀ ਵਿੱਚ ਇਨ੍ਹਾਂ ਦੋਹਾਂ ਦਾ ਨਿਕਟੀ ਸੰਬੰਧ ਦੇਖੋ :

(ੳ) ਗੁਰਮੁਖਿ ਨਾਮੁ ਜਪਹੁ ਮਨ ਮੇਰੇ।।
ਨਾਨਕ ਪਾਵਹੁ ਸੂਖ ਘਨੇਰੇ।। (2/1)

(ਅ) ਐਸਾ ਨਾਮੁ ਜਪਹੁ ਮਨ ਰੰਗਿ॥

ਨਾਨਕ ਪਾਈਐ ਸਾਧ ਕੈ ਸੰਗਿ॥ (2/3)

ਗੁਰਮੁਖ, ਸਤਿਗੁਰੂ, ਗੁਰੂ, ਸਾਧ, ਸੰਤ ਜਾਂ ਪੂਰਨ ਵਿਅਕਤੀ ਦੇ ਅਜਿਹੇ ਕਿਸੇ ਹੋਰ ਵਰਣਨ ਬਿਨਾਂ ਸੁਖਮਨੀ ਦੀ ਕੋਈ ਟਾਂਵੀਂ ਅਸ਼ਟਪਦੀ ਹੀ ਹੋਵੇਗੀ।

ਗੁਰਬਾਣੀ ਵਿੱਚ ਜਿਸ ਇਸ਼ਟ ਦਾ ਨਾਮ ਜਪਣ ਦਾ ਉਪਦੇਸ਼ ਹੈ ਉਸ ਦੇ ਅਨੇਕਾਂ ਗੁਣ ਹਨ। ਗੁਰੂ ਗ੍ਰੰਥ ਸਾਹਿਬ ਦੇ ਮੁੱਢ ਵਿਚ ਦਰਜ ਮੂਲ-ਮੰਤਰ ਵਿੱਚ ਮੋਟੇ ਮੋਟੇ ਅੱਠ ਦਸ ਗੁਣ ਗਿਣੇ ਹਨ। ਜਪੁਜੀ ਦੀ ਤੀਜੀ ਪਉੜੀ ਵਿੱਚ ਕਹਿ ਦਿੱਤਾ ਹੈ ਕਿ ਉਸ ਦੇ ਸਾਰੇ ਗੁਣ ਕਥਨ ਕਰਨੇ ਅਸੰਭਵ ਹਨ :

"ਕਥਨਾ ਕਥੀ ਨ ਆਵੈ ਤੋਟਿ॥

ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥"

ਵੇਦਾਂਤ ਅਨੁਸਾਰ ਬ੍ਰਹਮ ਦੇ ਦੋ ਰੂਪ ਹਨ, ਨਿਰਗੁਣ ਤੇ ਸਗੁਣ ਬ੍ਰਹਮ। ਸੁਖਮਨੀ ਵਿੱਚ ਇਨ੍ਹਾਂ ਨੂੰ ਨਿਰੰਕਾਰ ਦੇ ਹੀ ਦੋ ਰੂਪ ਕਿਹਾ ਹੈ :

"ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ॥

ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ॥ (21/ਸਲੋਕ)

ਗੁਰਬਾਣੀ ਦਾ ਅਨੇਕਾਂ ਗੁਣਾਂ ਵਾਲਾ ਇਸ਼ਟ ਸਰਗੁਣ ਨਿਰੰਕਾਰ ਹੈ ਜਿਸ ਦੇ ਸਾਰੇ ਦੇ ਸਾਰੇ ਗੁਣ ਅਕੱਥ ਹਨ। ਪਰ ਨਿਰਗੁਣ ਬ੍ਰਹਮ ਦਾ ਕੋਈ ਗੁਣ ਵੀ ਨਹੀਂ ਕਥਿਆ ਜਾਂ ਸੋਚਿਆ ਜਾ ਸਕਦਾ। ਵੇਦਾਂਤੀ ਉਸ ਨੂੰ 'ਨੇਤੀ, ਨੇਤੀ' ਕਹਿੰਦੇ ਹਨ ਜਿਸ ਦਾ ਅਰਥ ਹੈ ਕਿ ਜੋ ਗੁਣ ਭੀ ਉਸ ਲਈ ਸੋਚੋਗੇ ਉਸ ਨੂੰ ਹੀ ਨਾਂਹ ਕਰਨੀ ਪਵੇਗੀ। (ਨੇਤੀ ਨਾ ਇਤੀ; ਨੇਤੀ ਨੇਤੀ ਇਸ ਤਰ੍ਹਾਂ ਦਾ ਵੀ ਨਹੀਂ; ਇਸ ਤਰ੍ਹਾਂ ਦਾ ਵੀ ਨਹੀਂ) ਨਿਰਗੁਣ ਸਰਗੁਣ ਦੀ ਚਰਚਾ ਦਾਰਸ਼ਨਿਕ ਰੁਚੀਆਂ ਵਾਲੇ ਲੋਕਾਂ ਦਾ ਪਿਆਰਾ ਵਿਸ਼ਾ ਹੈ ਪਰ ਹੈਰਾਨੀ ਦੀ ਗੱਲ ਹੈ ਕਿ ਜਪੁਜੀ ਵਿੱਚ ਨਿਰਗੁਣ ਬ੍ਰਹਮ ਦਾ ਵਰਣਨ ਨਾਂਹ ਹੋਣ ਦੇ ਬਰਾਬਰ ਹੈ, ਭਾਵੇਂ ਇਸ ਬਾਣੀ ਨੂੰ ਅੱਜ ਕਲ੍ਹ ਕਈ ਥਾਂ ਦਾਰਸ਼ਨਿਕ ਰਚਨਾ ਕਿਹਾ ਜਾਂਦਾ ਹੈ। ਇਸ ਦੇ ਉਲਟ ਸੁਖਮਨੀ ਵਿੱਚ ਤਕਰੀਬਨ ਇੱਕ ਪੂਰੀ ਅਸ਼ਟਪਦੀ ਇਸ ਵਿਸ਼ੇ ਨੂੰ ਅਰਪਿਤ ਹੈ। ਤਦ ਕੀ ਅਸੀਂ ਸੁਖਮਨੀ ਨੂੰ ਜਪੁਜੀ ਤੋਂ ਵਧੇਰੇ ਦਾਰਸ਼ਨਿਕ ਬਾਣੀ ਮੰਨੀਏ ? ਜ਼ਰੂਰੀ ਨਹੀਂ। ਇਸ ਵਿੱਚ ਨਿਰਗੁਣ ਬ੍ਰਹਮ ਦਾ ਜ਼ਿਕਰ ਆ ਜਾਣ ਦਾ ਕਾਰਨ ਇਹ ਹੈ ਕਿ ਇਸ ਦਾ ਘੇਰਾ ਜਪੁਜੀ ਨਾਲੋਂ ਵਿਸ਼ਾਲ ਹੈ ਤੇ ਮੁੱਖ ਵਿਸ਼ਿਆਂ ਤੋਂ ਸਿਵਾਏ ਗੌਣ ਵਿਸ਼ਿਆਂ ਲਈ ਵੀ ਇਸ ਵਿੱਚ ਗੁੰਜਾਇਸ਼ ਹੈ। ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਨਿਰਗੁਣ ਨਾਲੋਂ ਸਰਗੁਣ ਦੀ ਵਿਚਾਰ ਵਧੇਰੇ ਲਾਹੇਵੰਦ ਹੈ। ਸਾਰੇ ਗੁਰੂ ਗ੍ਰੰਥ ਸਾਹਿਬ ਵਿੱਚ ਨਿਰਗੁਣ ਦਾ ਜ਼ਿਕਰ ਬਹੁਤ ਹੀ ਮਾਮੂਲੀ ਹੈ। ਸੁਖਮਨੀ ਵਿੱਚ ਵੀ ਸਮੁੱਚੇ ਤੌਰ ਉੱਤੇ ਸਰਗੁਣ ਹੀ ਪ੍ਰਧਾਨ ਹੈ, ਕੇਵਲ ਇਕੀਵੀਂ ਅਸ਼ਟਪਦੀ ਦੀਆਂ ਛ ਪਉੜੀਆਂ ਵਿੱਚ ਲਗਾਤਾਰ ਨਿਰਗੁਣ ਧਿਆਨ ਮੱਲਦਾ ਹੈ, ਜਿਵੇਂ :

"ਜਹ ਨਿਰਮਲ ਪੁਰਖੁ ਪੁਰਖ ਪਤਿ ਹੋਤਾ॥

ਤਹ ਬਿਨ ਮੈਲੁ ਕਹਹੁ ਕਿਆ ਧੋਤਾ॥

ਜਹ ਨਿਰੰਜਨ ਨਿਰੰਕਾਰ ਨਿਰਬਾਨ॥

ਤਹ ਕਉਨ ਕਉ ਮਾਨ ਕਉਨ ਅਭਿਮਾਨ॥

...

ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ॥

ਤਹ ਕਿਸਹਿ ਭੂਖ ਕਵਨ ਤ੍ਰਿਪਤਾਵੈ॥'' (21/4)

ਜਪੁਜੀ ਵਿੱਚ ਸੁੱਖ ਜਾਂ ਅਨੰਦ ਦਾ ਵਰਣਨ ਦੋ ਚਾਰ ਥਾਵਾਂ ਤੋਂ ਵੱਧ ਨਹੀਂ। ਪੰਜ ਖੰਡਾਂ ਦੀਆਂ ਪਉੜੀਆਂ ਵਿੱਚ ਦੋ ਵਾਰੀ 'ਅਨੰਦ' ਸ਼ਬਦ ਆਉਂਦਾ ਹੈ :

(ੳ) ਗਿਆਨ ਖੰਡ ਮਹਿ ਗਿਆਨੁ ਪਰਚੰਡੁ॥

ਤਿਥੈ ਨਾਦ ਬਿਨੋਦ ਕੋਡ ਅਨੰਦੁ॥ (ਪਉੜੀ 36)

(ਅ) ਤਿਥੈ ਭਗਤ ਵਸਹਿ ਕੇ ਲੋਅ॥

ਕਰਹਿ ਅਨੰਦੁ ਸਚਾ ਮਨਿ ਸੋਇ॥ (ਪਉੜੀ 37)

ਸੈਤੀਵੀਂ ਪਉੜੀ ਦਾ ਅਨੰਦੁ ਕਰਮ-ਖੰਡ ਦੀ ਅਵਸਥਾ ਤੱਕ ਪਹੁੰਚ ਕੇ ਪ੍ਰਾਪਤ ਹੁੰਦਾ ਹੈ ਤੇ ਛੱਤੀਵੀਂ ਪਉੜੀ ਦਾ ਅਨੰਦੁ ਗਿਆਨ-ਖੰਡ ਦੀ ਅਵਸਥਾ ਦੇ ਦੌਰਾਨ ਅਨੁਭਵ ਹੁੰਦਾ ਹੈ ਜੋ ਕਾਫ਼ੀ ਉਰਲਾ ਦਰਜਾ ਹੈ। ਇਸ ਤੋਂ ਸਪਸ਼ਟ ਹੈ ਕਿ ਇਹ ਦੋਵੇਂ ਅਨੰਦ ਇੱਕੋ ਜਿਹੇ ਨਹੀਂ। ਇਨ੍ਹਾਂ ਵਿੱਚ ਜੋ ਫ਼ਰਕ ਹੈ ਉਹ ਸਮਝਣ ਲਈ ਪੰਜਾਂ ਖੰਡਾਂ ਦੀ ਸਵਿਸਤਾਰ ਚਰਚਾ ਦਰਕਾਰ ਹੈ ਜੋ ਸੁਖਮਨੀ ਦੀ ਵਿਆਖਿਆ ਵਾਲੀ ਪੁਸਤਕ ਵਿੱਚ ਕਰਨੀ ਸੰਭਵ ਨਹੀਂ; ਇਸ਼ਾਰੇ ਮਾਤਰ ਜ਼ਿਕਰ ਚੌਥੇ ਕਾਂਡ ਵਿੱਚ ਹੈ। ਸੱਚ ਦੀ ਉੱਚਤਮ ਪ੍ਰਾਪਤੀ ਸਮੇਂ ਜੋ ਅਨੰਦ ਪ੍ਰਾਪਤ ਹੁੰਦਾ ਹੈ ਉਸ ਨੂੰ 'ਨਿਹਾਲ' ਸ਼ਬਦ ਰਾਹੀਂ ਭੀ ਸੂਚਿਤ ਕੀਤਾ ਗਿਆ ਹੈ :

''ਘੜੀਐ ਸਬਦੁ ਸਚੀ ਟਕਸਾਲ॥

ਜਿਨ ਕਉ ਨਦਰਿ ਕਰਮੁ ਤਿਨ ਕਾਰ।

ਨਾਨਕ ਨਦਰੀ ਨਦਰਿ ਨਿਹਾਲ॥'' (ਪਉੜੀ 38)

ਸੈਤੀਵੀਂ ਪਉੜੀ ਵਿਚ ਭਗਤਾਂ ਨਾਲ 'ਅਨੰਦੁ' ਸ਼ਬਦ ਸੰਬੰਧਿਤ ਕੀਤਾ ਗਿਆ ਹੈ, ਸਤਾਈਵੀਂ ਪਉੜੀ ਵਿੱਚ ਉਨ੍ਹਾਂ ਨਾਲ 'ਰਸ' ਦੇ ਸੰਕਲਪ ਨੂੰ ਤੇ ਅਠਵੀਂ ਪਉੜੀ ਵਿੱਚ 'ਵਿਗਾਸੁ' ਦੇ ਸੰਕਲਪ ਨੂੰ ਜੋੜਿਆ ਗਿਆ ਹੈ ਜੋ ਉੱਚਤਮ ਸੰਕਲਪ ਨਹੀਂ ਜਾਪਦੇ :

(ੳ) ਸੇਈ ਤੁਧੁ ਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥

(ਅ) ਨਾਨਕ ਭਗਤਾ ਸਦਾ ਵਿਗਾਸੁ॥

ਸੁਣੀਐ ਦੂਖ ਪਾਪ ਕਾ ਨਾਸੁ॥

ਇਸੇ ਤਰ੍ਹਾਂ ਦਾ 'ਸੁਖੁ' ਦਾ ਸੰਕਲਪ ਪੰਜਵੀਂ ਪਉੜੀ ਵਿੱਚ ਆਇਆ ਹੈ :

''ਗਾਵੀਐ ਸੁਣੀਐ ਮਨਿ ਰਖੀਐ ਭਾਉ॥

ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥''

ਨਿਰੰਕਾਰ ਦੇ ਗੁਣਾਂ ਨੂੰ ਗਾਉਣ, ਸੁਣਨ ਤੇ ਪ੍ਰੇਮ ਨਾਲ ਜਪਣ ਨਾਲ ਮਨ ਵਿੱਚ ਸੁੱਖ ਪ੍ਰਤੀਤ ਹੁੰਦਾ ਹੈ। ਹੇਠਲੇ ਦਰਜਿਆਂ ਉੱਤੇ ਅਜਿਹਾ ਸੁੱਖ ਪੱਕਾ ਨਹੀਂ ਹੁੰਦਾ, ਇਹ ਦੁੱਖ ਨਾਲ ਵਾਰੀ ਵਟਾਉਂਦਾ ਰਹਿੰਦਾ ਹੈ। ਅੰਤਿਮ ਦਰਜੇ ਉੱਤੇ ਪਹੁੰਚ ਕੇ ਜੋ ਸੁੱਖ ਪ੍ਰਾਪਤ ਹੁੰਦਾ ਹੈ ਉਹ ਦੁੱਖ ਨਾਲ ਵਾਰੀ ਨਹੀਂ ਵਟਾਉਂਦਾ, ਨਿਰੰਤਰ ਤੇ ਸਦੀਵੀ ਸਾਬਤ ਹੁੰਦਾ ਹੈ, ਇਸ ਨੂੰ ਬਹੁਤੀ ਵਾਰੀ ਅਨੰਦ ਕਿਹਾ ਜਾਂਦਾ ਹੈ। ਸਹਜ ਅਵਸਥਾ ਦਾ ਇਸੇ ਨਾਲ ਸੰਬੰਧ ਹੈ। ਦੁਨਿਆਵੀ ਜੀਵਨ ਵਿੱਚ ਆਮ ਮਨੁੱਖ ਨੂੰ ਜਿਸ

ਤਰ੍ਹਾਂ ਦੇ ਅਨੇਕਾਂ ਸੁੱਖ ਪ੍ਰਾਪਤ ਹੁੰਦੇ ਰਹਿੰਦੇ ਹਨ, ਉਨ੍ਹਾਂ ਦਾ ਜ਼ਿਕਰ ਵੀ ਗੁਰਬਾਣੀ ਵਿੱਚ ਬਹੁਤ ਹੈ ਪਰ ਸੁਖਮਨੀ ਨਾਲੋਂ ਜਪੁਜੀ ਵਿੱਚ ਘੱਟ ਹੈ। 'ਸੁਣਿਐ' ਤੇ 'ਮੰਨੈ' ਦੀਆਂ ਪਉੜੀਆਂ ਵਿੱਚ ਉਨ੍ਹਾਂ ਵੱਲ ਕੁਝ ਸੰਕੇਤ ਹਨ। ਸੁਖਮਨੀ ਵਾਰ ਵਾਰ ਦੱਸਦੀ ਹੈ ਕਿ ਨਾਮ ਸਿਮਰਨ ਵਾਲੇ ਨੂੰ ਦੀਨੀ, ਦੁਨਿਆਵੀ ਸੱਭ ਤਰ੍ਹਾਂ ਦੇ ਸੁੱਖ ਪ੍ਰਾਪਤ ਹੁੰਦੇ ਹਨ। ਇਨ੍ਹਾਂ ਦਾ ਕੁਝ ਵਰਣਨ ਉਪਰ ਆ ਚੁੱਕਾ ਹੈ। ਅੰਤਿਮ ਅਨੰਦ ਦਾ ਵਰਣਨ ਵੀ ਸੁਖਮਨੀ ਵਿੱਚ ਬਹੁਤ ਹੈ :

(ੳ) ਬਿਸਮਨ ਬਿਸਮ ਭਏ ਬਿਸਮਾਦ॥
ਜਿਨਿ ਬੂਝਿਆ ਤਿਸੁ ਆਇਆ ਸ੍ਵਾਦ॥ (16/8)
(ਅ) ਤਪਤਿ ਮਾਹਿ ਠਾਢਿ ਵਰਤਾਈ॥
ਅਨਦੁ ਭਇਆ ਦੁਖ ਨਾਠੇ ਭਾਈ॥
...
ਥਿਤਿ ਪਾਈ ਚੂਕੇ ਭ੍ਰਮ ਗਵਨ॥
ਸੁਨਿ ਨਾਨਕ ਹਰਿ ਹਰਿ ਜਸੁ ਸ੍ਰਵਨ॥ (18/7)
(ੲ) ਜਿਸ ਮਨਿ ਬਸੈ ਸੁ ਹੋਤਿ ਨਿਹਾਲੁ॥
ਤਾ ਕੈ ਨਿਕਟਿ ਨ ਆਵਤ ਕਾਲੁ॥ (22/8)

# ਧਾਰਮਿਕ ਦ੍ਰਿਸ਼ਟੀਕੋਣ ਤੋਂ ਸੁਖਮਨੀ

ਸੁਖਮਨੀ ਪੜ੍ਹਨ ਦਾ ਸਹੀ ਤਰੀਕਾ ਅਜਿਹਾ ਹੋਣਾ ਚਾਹੀਦਾ ਹੈ ਕਿ ਪਾਠਕ ਇਸ ਦਾ ਪਾਠ ਕਰਦਿਆਂ ਇਸ ਦੇ ਰਚਨਹਾਰ, ਗੁਰੂ ਅਰਜਨ ਦੇਵ ਜੀ, ਦੀ ਸਪਿਰਟ ਨਾਲ ਇੱਕਸੁਰ ਹੋ ਜਾਏ। ਇਸ ਬਾਣੀ ਨੂੰ ਰਚਨ ਵੇਲੇ ਪੰਜਵੇਂ ਗੁਰੂ ਸਾਹਿਬ ਨਿਰੰਕਾਰ ਦੀ ਹਜ਼ੂਰੀ ਵਿੱਚ ਹੁੰਦੇ ਸਨ। ਇਹੋ ਅਵਸਥਾ ਪਾਠਕ ਦੀ ਹੋ ਜਾਣੀ ਚਾਹੀਏ। ਪਰ ਅਜਿਹਾ ਉੱਤਮ ਦਰਜੇ ਦਾ ਪਾਠਕ ਕੋਈ ਟਾਂਵਾਂ ਹੁੰਦਾ ਹੈ। ਇਸ ਤੋਂ ਹੇਠਲੇ ਦਰਜੇ ਉੱਤੇ ਧਾਰਮਿਕ ਪਾਠਕ ਹੈ। ਜਿਸ ਤਰ੍ਹਾਂ ਦੇ ਗੰਭੀਰ ਧਾਰਮਿਕ ਪਾਠਕ ਦੀ ਅਸੀਂ ਚਰਚਾ ਕਰਨੀ ਹੈ ਉਹ ਹੋਰ ਦੋ ਤਰ੍ਹਾਂ ਦੇ ਧਾਰਮਿਕ ਕਹਾਂਦੇ ਪਾਠਕਾਂ ਤੋਂ ਭਿੰਨ ਹੈ। ਇਨ੍ਹਾਂ ਦੋਹਾਂ ਵਿੱਚੋਂ ਇੱਕ ਤਾਂ ਦੰਭੀ ਧਾਰਮਿਕ ਪਾਠਕ ਹੈ ਜਿਹੜਾ ਕੇਵਲ ਦਿਖਾਵੇ ਜਾਂ ਵਿਹਾਰ ਦੀ ਖ਼ਾਤਰ ਪਾਠ ਕਰਦਾ ਹੈ, ਜਿਵੇਂ ਗੁਰਦਵਾਰਿਆਂ ਵਿੱਚ ਬੈਠੇ ਕਈ ਭਾਈ। ਦੂਸਰਾ ਰਸਮੀ ਪਾਠਕ ਹੈ ਜਿਹੜਾ ਬਿਨਾਂ ਧਿਆਨ ਦਿੱਤੇ ਨੇਮ ਪੂਰਾ ਕਰਨ ਲਈ ਤੋਤਾਰਟਣੀ ਪਾਠ ਕਰਦਾ ਹੈ। ਉਹ ਦਿਖਾਵੇ ਜਾਂ ਵਿਹਾਰ ਦੀ ਖਾਤਰ ਤਾਂ ਨਹੀਂ, ਸ਼ਰਧਾ ਨਾਲ ਪਾਠ ਕਰਦਾ ਹੈ ਪਰ ਕਰਦਾ ਮੰਤਰ ਦੇ ਤੌਰ ਉੱਤੇ ਹੈ, ਅਰਥਾਤ ਇਸ ਨਿਸ਼ਚੇ ਨਾਲ ਕਿ ਤੁਕਾਂ ਨੂੰ ਕੇਵਲ ਪੜ੍ਹੀ ਜਾਣ ਨਾਲ ਵੀ, ਇੱਥੇ ਜਾਂ ਅੱਗੇ, ਉਸ ਦਾ ਕੁਝ ਸੌਰ ਸਕਦਾ ਹੈ। ਘਰਾਂ ਵਿੱਚ ਪਾਠ ਕਰਨ ਵਾਲੇ ਆਮ ਪਾਠਕ ਇਸ ਸ੍ਰੇਣੀ ਦੇ ਹੁੰਦੇ ਹਨ। ਗੰਭੀਰ ਪਾਠਕ ਗੁਰਬਾਣੀ ਨੂੰ ਮੰਤਰ ਦੇ ਤੌਰ ਉੱਤੇ ਨਹੀਂ ਵਰਤਦਾ। ਉਹ ਇਸ ਦਾ ਪਾਠ ਪ੍ਰੇਮ ਨਾਲ ਕਰਦਾ ਹੈ ਤੇ ਆਪਣੀ ਵੱਲੋਂ ਇਸ ਵਿੱਚ ਮਨ ਜੋੜਨ ਦੀ ਕੋਸ਼ਿਸ਼ ਵੀ ਕਰਦਾ ਹੈ। ਕਦੇ ਉਸ ਦੀ ਬਿਰਤੀ ਪਾਠ ਵਿੱਚ ਜੁੜ ਜਾਂਦੀ ਹੈ ਤੇ ਕਦੇ ਜ਼ਬਾਨ ਤੁਕਾਂ ਦੁਹਰਾਂਦੀ ਤੇ ਮਨ "ਘੋੜੇ ਵੇਚਦਾ" ਹੈ। ਜਦ ਅਚੇਤ ਪਾਠ ਕਰਦਿਆਂ ਉਸ ਦੀ ਬਿਰਤੀ ਮੁੜਦੀ ਹੈ ਤਾਂ ਉਹ ਫੇਰ ਸੁਚੇਤ ਹੋ ਕੇ ਪਾਠ ਦੇ ਅਰਥਾਂ ਵੱਲ ਧਿਆਨ ਦੇਂਦਾ ਹੈ। ਜੇ ਉਹ ਕਾਫ਼ੀ ਗੰਭੀਰ ਦਰਜੇ ਦਾ ਪਾਠਕ ਹੋਵੇ ਤਾਂ ਕਿਸੇ ਟੀਕੇ ਦੀ ਸਹਾਇਤਾ ਨਾਲ ਬਾਣੀ ਦੇ ਅਰਥ, ਭਾਵ ਨੂੰ ਸਮਝਣ ਦਾ ਜਤਨ ਵੀ ਕਰਦਾ ਹੈ। ਘਰਾਂ ਵਿੱਚ ਪਾਠ ਕਰਨ ਵਾਲੇ ਪ੍ਰੇਮੀ ਨਰ ਨਾਰੀਆਂ ਵਿੱਚੋਂ ਵੀ ਕੋਈ ਕੋਈ ਅਜਿਹੇ ਹੁੰਦੇ ਹਨ।

ਧਾਰਮਿਕ ਪਾਠਕ ਦਾ ਪਾਠ ਉਸਨੂੰ ਨਿਰੰਕਾਰ ਦੀ ਹਜ਼ੂਰੀ ਦਾ ਅਨੁਭਵ ਭਾਵੇਂ ਨਹੀਂ ਕਰਵਾ ਸਕਦਾ ਪਰ ਫੇਰ ਵੀ ਉਸ ਦੇ ਜੀਵਨ ਉੱਤੇ ਇਸ ਦਾ ਕੁਝ ਨਾ ਕੁਝ ਪ੍ਰਭਾਵ ਜ਼ਰੂਰ ਪੈਂਦਾ ਹੈ। ਜੇ ਉਹ ਗੁਰਬਾਣੀ ਦੀ ਧੁਰ ਅੰਦਰਲੀ ਆਤਮਾ ਤੱਕ ਆਪਣੀ ਪਹੁੰਚ ਨਹੀਂ ਬਣਾ ਸਕਦਾ ਤਾਂ ਘੱਟੋ ਘੱਟ ਇਸ ਦੇ ਵਿਚਾਰਾਂ ਨੂੰ ਕਿਸੇ ਹੱਦ ਤੱਕ ਸਮਝਦਾ ਹੈ। ਇਹ ਸਮਝ ਨਿਰੀ ਬੌਧਿਕ ਨਹੀਂ ਹੁੰਦੀ, ਜਿਹੋ ਜਿਹੀ ਦਾਰਸ਼ਨਿਕ ਪਹੁੰਚ ਵਾਲੇ ਪਾਠਕ ਦੀ ਹੁੰਦੀ ਹੈ। ਧਾਰਮਿਕ ਪਾਠਕ ਜਦ ਸੁਖਮਨੀ ਦੇ ਵਿਸ਼ੇ ਵਸਤੂ ਨੂੰ ਸਮਝਦਾ ਹੈ ਤਾਂ ਨਾਲ ਹੀ ਉਸ ਉੱਤੇ ਸ਼ਰਧਾ ਵੀ ਲਿਆਉਂਦਾ ਹੈ। ਉਹ ਗੁਰੂ ਅਰਜਨ ਸਾਹਿਬ ਦਾ ਸਿਦਕਵਾਨ ਹੁੰਦਾ ਹੈ, ਚਾਹੇ ਸਿੱਖ ਹੋਵੇ, ਸਹਜਧਾਰੀ ਜਾਂ ਕਿਸੇ ਹੋਰ ਧਰਮ ਦਾ ਅਨੁਆਈ। ਉਹ ਆਪਣੇ ਜੀਵਨ ਦੀ ਖ਼ਾਤਰ ਪਾਠ ਕਰਦਾ ਹੈ, ਨਿਰਾ ਇਮਤਿਹਾਨ ਤੇ ਲੈਕਚਰ ਦੇਣ ਜਾਂ ਕਿਤਾਬਾਂ ਤੇ ਲੇਖ ਲਿਖਣ ਦੀ ਖ਼ਾਤਰ ਨਹੀਂ। ਗੁਰਬਾਣੀ ਦੇ ਸਾਰੇ ਵਿਚਾਰਾਂ ਤੇ ਮਨੋਭਾਵਾਂ ਨੂੰ ਤਾਂ ਸ਼ਾਇਦ ਉਹ ਨਾ ਸਮਝ ਸਕੇ ਪਰ ਜਿਹੜੇ ਥੋਹੜੇ ਜਿਹੇ ਉਹ ਸਮਝਦਾ ਹੈ ਉਨ੍ਹਾਂ ਉੱਤੇ ਵਿਚਾਰ ਵੀ ਕਰਦਾ ਹੈ ਤੇ

ਅਮਲ ਦਾ ਅੰਗ ਵੀ ਬਣਾਉਣਾ ਚਾਹੁੰਦਾ ਹੈ।

ਕਈ ਬਿਲਕੁਲ ਅਨਪੜ੍ਹ ਲੋਕ ਕਿਸੇ ਨਾ ਕਿਸੇ ਤਰ੍ਹਾਂ ਗੁਰਬਾਣੀ ਕੰਠ ਕਰ ਲੈਂਦੇ ਹਨ ਪਰ ਜਦੋਂ ਇਸ ਦਾ ਪ੍ਰੇਮ ਨਾਲ ਪਾਠ ਕਰਦੇ ਹਨ ਤੇ ਕਿਸੇ ਨਾ ਕਿਸੇ ਨੁਕਤੇ ਤੋਂ ਟੁੰਬੇ ਜਾਂਦੇ ਹਨ ਤਾਂ ਉਸ ਦੀ ਵਿਚਾਰ ਸ਼ੁਰੂ ਕਰ ਦਿੰਦੇ ਹਨ। ਕਈ ਵਾਰੀ ਉਹ ਆਪਣੇ ਅੰਦਰ ਜਾਗੇ ਸ਼ੰਕੇ ਨੂੰ ਨਿਵਿਰਤ ਕਰਾਉਣ ਲਈ ਕਿਸੇ ਸਿਆਣੇ ਨਾਲ ਚਰਚਾ ਵੀ ਕਰਦੇ ਹਨ। ਜੇ ਉਨ੍ਹਾਂ ਦੀ ਤਸੱਲੀ ਹੋ ਜਾਏ ਤਾਂ ਟੁੰਬਣ ਵਾਲਾ ਨੁਕਤਾ ਉਨ੍ਹਾਂ ਦੇ ਜੀਵਨ ਨੂੰ ਪ੍ਰਭਾਵਿਤ ਕਰਨ ਲੱਗ ਪੈਂਦਾ ਹੈ।

ਗੰਭੀਰ ਧਾਰਮਿਕ ਪਾਠਕਾਂ ਦੀ ਸ੍ਰੇਣੀ ਵਿੱਚ ਉਹ ਪਾਠਕ ਵੀ ਆਉਂਦੇ ਹਨ ਜੋ ਸੁਖਮਨੀ ਦੇ ਪਾਠ ਤੋਂ ਮਾਨਸਿਕ ਸ਼ਾਂਤੀ ਪ੍ਰਾਪਤ ਕਰਦੇ ਹਨ। ਮਾਨਸਿਕ ਸ਼ਾਂਤੀ ਦੋ ਪੱਧਰਾਂ ਦੀ ਹੈ। ਹੇਠਲੀਆਂ ਤੁਕਾਂ ਵਿੱਚ ਅਤਿਅੰਤ ਉੱਚੀ ਆਤਮਿਕ ਅਵਸਥਾ ਦਾ ਵਰਣਨ ਹੈ :

(ੳ) ਖੇਮ ਕੁਸਲ ਸਹਜ ਆਨੰਦ॥
ਸਾਧ ਸੰਗਿ ਭਜੁ ਪਰਮਾਨੰਦ॥(24/2)
(ਅ) ਸਫਲ ਜੀਵਨੁ ਸਫਲੁ ਤਾਕਾ ਸੰਗੁ॥
ਜਾ ਕੈ ਮਨਿ ਲਾਗਾ ਹਰਿ ਰੰਗੁ॥
ਜੈ ਜੈ ਸਬਦੁ ਅਨਾਹਦੁ ਵਾਜੈ॥
ਸੁਨਿ ਸੁਨਿ ਅਨਦ ਕਰੇ ਪ੍ਰਭੁ ਗਾਜੈ॥
ਪ੍ਰਗਟੇ ਗੁਪਾਲ ਮਹਾਂਤ ਕੈ ਮਾਥੇ॥
ਨਾਨਕ ਉਧਰੇ ਤਿਨ ਕੈ ਸਾਥੇ॥ (24/3)

ਅੰਤਰ ਆਤਮੇ ਅਨਹਦ ਸ਼ਬਦ ਵੱਜਣ ਜਾਂ ਪਰਮਾਨੰਦ ਛਾ ਜਾਣ ਦੀ ਦਸ਼ਾ ਪੂਰਨ ਪਦਵੀ ਉੱਤੇ ਪਹੁੰਚੇ ਮਹਾਂਪੁਰਖਾਂ ਦੀ ਹੁੰਦੀ ਹੈ। ਪਰ ਸੁਖਮਨੀ ਵਿੱਚ ਕਈ ਤੁਕਾਂ ਅਜਿਹੀਆਂ ਵੀ ਹਨ ਜਿਨ੍ਹਾਂ ਵਿਚ ਇਸ ਪਰਮਾਨੰਦ ਤੋਂ ਹੇਠਲੇ ਦਰਜੇ ਦੇ ਸੁੱਖਾਂ ਦਾ ਉਲੇਖ ਹੈ :

ਪ੍ਰਭ ਕਉ ਸਿਮਰਹਿ ਸੇ ਧਨਵੰਤੇ॥
ਪ੍ਰਭ ਕਉ ਸਿਮਰਹਿ ਸੇ ਪਤਿਵੰਤੇ॥
ਪ੍ਰਭ ਕਉ ਸਿਮਰਹਿ ਸੇ ਜਨ ਪਰਵਾਨ॥
ਪ੍ਰਭ ਕਉ ਸਿਮਰਹਿ ਸੇ ਪੁਰਖ ਪ੍ਰਧਾਨ॥
ਪ੍ਰਭ ਕਉ ਸਿਮਰਹਿ ਸੇ ਬੇਮੁਹਤਾਜੇ॥
ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ॥
ਪ੍ਰਭ ਕਉ ਸਿਮਰਹਿ ਸੇ ਸੁਖਵਾਸੀ॥ (1/5)

ਦੌਲਤ, ਇੱਜ਼ਤ, ਬੇਮੁਹਤਾਜੀ, ਵਡਿੱਤਣ, ਰਾਜ ਆਦਿਕ ਐਸੇ ਸੁੱਖ ਹਨ ਜਿਨ੍ਹਾਂ ਦੀ ਖਿੱਚ ਉਨ੍ਹਾਂ ਧਾਰਮਿਕ ਪਾਠਕਾਂ ਨੂੰ ਵੀ ਪੈ ਸਕਦੀ ਹੈ ਜਿਨ੍ਹਾਂ ਨੂੰ ਬ੍ਰਹਮਾਨੰਦ ਜਾਂ ਆਤਮਾਨੰਦ ਦੀ ਪ੍ਰਾਪਤੀ ਡੂੰਘੀ ਧੂਹ ਨਹੀਂ ਪਾਉਂਦੀ। ਉਹ ਸੁਖਮਨੀ ਦਾ ਪਾਠ ਕਰਦਿਆਂ ਪਰਲੋਕ ਜਾਂ ਪਰਮਾਰਥ ਦੇ ਹਿੱਤਾਂ ਨਾਲੋਂ ਇਸੇ ਜੀਵਨ ਦੇ ਹਿੱਤਾਂ ਨੂੰ ਮੁੱਖ ਰੱਖਦੇ ਹਨ। ਜਦੋਂ ਇਸ ਬਾਣੀ ਵਿੱਚ ਅਜਿਹੀਆਂ ਤੁਕਾਂ ਆਉਂਦੀਆਂ ਹਨ ਉਹ ਆਪਣੇ ਅੰਦਰ ਇਕ ਤਸੱਲੀ ਜਿਹੀ ਪ੍ਰਤੀਤ ਕਰਦੇ ਹਨ। ਸੁਖਮਨੀ ਇੱਕ ਵਾਰ ਨਹੀਂ ਅਨੇਕਾਂ ਵਾਰ ਦੀਨ ਦੀ ਬਜਾਏ ਦੁਨੀਆਂ ਦੇ ਸੁੱਖਾਂ ਦਾ ਇਕਰਾਰ ਦੁਆਂਦੀ ਹੈ :

(ੳ) ਚਾਰਿ ਪਦਾਰਥ ਜੇ ਕੋ ਮਾਗੈ।।
ਸਾਧ ਜਨਾ ਕੀ ਸੇਵਾ ਲਾਗੈ।।
ਜੇ ਕੋ ਆਪੁਨਾ ਦੂਖੁ ਮਿਟਾਵੈ।।
ਹਰਿ ਹਰਿ ਨਾਮ ਰਿਦੈ ਸਦ ਗਾਵੈ।।
ਜੇ ਕੋ ਅਪੁਨੀ ਸੋਭਾ ਲੋਰੈ।।
ਸਾਧ ਸੰਗਿ ਇਹ ਹਉਮੈ ਛੋਰੈ।। (3/5)
(ਅ) ਦੂਖ ਰੋਗ ਬਿਨਸੇ ਭੈ ਭਰਮ।।(24/8)
(ੲ) ਨਿਰਧਨ ਕਉ ਧਨੁ ਤੇਰੋ ਨਾਉ।।
ਨਿਥਾਵੇ ਕਉ ਨਾਉ ਤੇਰਾ ਥਾਉ।।
ਨਿਮਾਨੇ ਕਉ ਪ੍ਰਭ ਤੇਰੋ ਮਾਨੁ।।
ਸਗਲ ਘਟਾ ਕਉ ਦੇਵਹੁ ਦਾਨੁ।। (3/7)

ਆਤਮਿਕ ਜੀਵਨ ਦਾ ਚਾਹਵਾਨ ਪਾਠਕ ਜਦ ਅਜਿਹੀਆਂ ਤੁਕਾਂ ਪੜ੍ਹਦਾ ਹੈ ਤਾਂ ਉਹ ਇਨ੍ਹਾਂ ਵਿਚ ਵਰਣਿਤ ਸੁੱਖਾਂ ਨੂੰ ਬਹੁਤਾ ਮਹੱਤਵ ਨਹੀਂ ਦੇਂਦਾ, ਉਸ ਨੂੰ ਬ੍ਰਹਮਾਨੰਦ ਵਾਲੀਆਂ ਤੁਕਾਂ ਵਧੇਰੇ ਟੁੰਬਦੀਆਂ ਹਨ। ਪਰ ਸਾਧਾਰਨ ਪਾਠਕ ਦੁਨਿਆਵੀ ਸੁੱਖਾਂ ਦਾ ਇਕਰਾਰ ਦੁਆਉਣ ਵਾਲੀਆਂ ਤੁਕਾਂ ਤੋਂ ਅਵੇਸਲਾ ਨਹੀਂ ਰਹਿੰਦਾ, ਸਗੋਂ ਇਨ੍ਹਾਂ ਵੱਲ ਹੀ ਬਹੁਤਾ ਪ੍ਰੇਰਿਤ ਹੁੰਦਾ ਹੈ। ਇਕ ਹੋਰ ਫ਼ਰਕ ਇਹ ਹੈ ਕਿ ਬ੍ਰਹਮਾਨੰਦ ਦੀ ਪ੍ਰਾਪਤੀ ਲਈ ਜਿਨ੍ਹਾਂ ਸਾਧਨਾਂ-ਨਾਮ, ਗੁਰੂ, ਸਾਧ-ਸੰਗਤ, ਆਦਿਕ ਉੱਤੇ ਬਾਣੀ ਜ਼ੋਰ ਦੇਂਦੀ ਹੈ, ਆਤਮਿਕ ਪਾਂਧੀ ਉਨ੍ਹਾਂ ਨੂੰ ਚੰਗੀ ਤਰ੍ਹਾਂ ਪੱਲੇ ਬੰਨ੍ਹ ਲੈਂਦਾ ਹੈ ਤੇ ਆਪਣੇ ਜੀਵਨ ਵਿੱਚ ਪਰਧਾਨ ਥਾਂ ਦੇਂਦਾ, ਬਲਕਿ ਕਾਫ਼ੀ ਵਕਤ ਦਾ ਰੁਝੇਵਾਂ ਬਣਾਉਂਦਾ ਹੈ। ਧਾਰਮਿਕ ਪਾਠਕ ਇਉਂ ਨਹੀਂ ਕਰਦਾ। ਉਸਦੇ ਧਿਆਨ ਦੇ ਕੇਂਦਰ ਵਿੱਚ ਤਾਂ ਦੁਨਿਆਵੀ ਸੁੱਖ ਰਹਿੰਦੇ ਹਨ ਪਰ ਉਹ ਮੰਨਦਾ ਹੈ ਕਿ ਇਹਨਾਂ ਦੀ ਪ੍ਰਾਪਤੀ ਲਈ ਨਾਮ ਜਪਣਾ ਜ਼ਰੂਰੀ ਹੈ। ਨਾਮ ਨੂੰ ਸੱਚੇ ਦਿਲੋਂ ਜਪਣ ਲਈ ਆਪਣੇ ਆਪ ਨੂੰ ਤਿਆਰ ਕਰਨਾ ਕਠਨ ਜਾਣ ਕੇ ਉਹ ਸੋਚਦਾ ਹੈ ਕਿ ਸੁਖਮਨੀ, ਆਦਿਕ ਦਾ ਪਾਠ ਕਰਨਾ ਹੀ ਨਾਮ ਜਪਣਾ ਹੈ। ਰੋਜ਼ ਘੰਟਾ, ਅੱਧਾ ਘੰਟਾ ਪਾਠ ਕਰ ਲੈਣ ਬਾਅਦ ਉਹ, ਸੁਚੇਤ ਜਾਂ ਅਚੇਤ, ਆਸ ਧਾਰ ਲੈਂਦਾ ਹੈ ਕਿ ਵਿਭਿੰਨ ਦੁਨਿਆਵੀ ਸੁੱਖ, ਜਿਨ੍ਹਾਂ ਦਾ ਸੁਖਮਨੀ ਇਕਰਾਰ ਦੁਆਂਦੀ ਹੈ, ਉਸਨੂੰ ਪ੍ਰਾਪਤ ਹੋ ਜਾਣਗੇ। ਉਹ ਬਾਣੀ ਦਾ ਪਾਠ ਸਮਝ ਕੇ ਕਰਦਾ ਹੈ, ਔਖੇ ਲਫ਼ਜ਼ਾਂ ਦੇ ਅਰਥ ਜਾਣਨ ਦਾ ਉੱਦਮ ਵੀ ਕਰਦਾ ਹੈ ਪਰ ਉਸ ਦੀ ਨੀਝ ਦੁਨਿਆਵੀ ਸੁੱਖਾਂ ਤੋਂ ਉੱਚੀ ਨਹੀਂ ਉਠਦੀ। ਚਾਹੇ ਸਾਰੇ ਧਾਰਮਿਕ ਪਾਠਕ ਅਜਿਹੇ ਨਹੀਂ ਹੁੰਦੇ ਪਰ ਉਨ੍ਹਾਂ ਦੀ ਵੱਡੀ ਗਿਣਤੀ ਇਸੇ ਤਰ੍ਹਾਂ ਦੀ ਹੁੰਦੀ ਹੈ।

ਪ੍ਰਸ਼ਨ ਇਹ ਹੈ ਕਿ ਕੀ ਨਾਮ ਜਪਣ ਜਾਂ ਪਾਠ ਕਰਨ ਨੂੰ ਦੁਨਿਆਵੀ ਸੁੱਖਾਂ ਦੀ ਪ੍ਰਾਪਤੀ ਦਾ ਸਾਧਨ ਬਣਾ ਲੈਣਾ ਗੁਰਮਤਿ ਦੇ ਅਨੁਕੂਲ ਹੈ ? ਜੇ ਮਨੋਰਥ ਨਿਰੰਕਾਰ ਨਾਲ ਇੱਕਮਿਕਤਾ ਨਹੀਂ, ਦੁਨਿਆਵੀ ਸੁੱਖ ਹੈ ਤੇ ਨਾਮ ਕੇਵਲ ਇਸ ਦਾ ਸਾਧਨ ਹੈ ਤਾਂ ਕੀ ਗੁਰੂ ਅਰਜਨ ਸਾਹਿਬ ਨੂੰ ਮਨੋਰਥ ਤੇ ਸਾਧਨ ਦਾ ਇਹ ਰਿਸ਼ਤਾ ਮਨਜ਼ੂਰ ਹੈ ? ਗੁਰਮਤਿ ਦਾ ਕੋਈ ਸੱਚਾ ਵਿਦਵਾਨ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਦੇਣ ਵੇਲੇ ਦੁਚਿੱਤੀ ਵਿੱਚ ਨਹੀਂ ਪੈ ਸਕਦਾ। ਗੁਰਬਾਣੀ ਅਨੁਸਾਰ ਜੀਵਨ ਦਾ ਮਨੋਰਥ ਇੱਕੋ ਹੈ- ਨਿਰੰਕਾਰ ਨਾਲ ਮਿਲਾਪ ਜਾਂ 'ਗੋਬਿੰਦ ਮਿਲਣ''। ਨਾਮ ਇਸ ਉਦੇਸ਼ ਦਾ ਸਾਧਨ ਹੈ। ਫੇਰ ਸੁਖਮਨੀ ਵਿੱਚ ਦੁਨਿਆਵੀ ਸੁੱਖਾਂ ਦਾ ਵਾਰ ਵਾਰ ਵਰਣਨ ਕਿਉ ?

ਇਸ ਪ੍ਰਸ਼ਨ ਦਾ ਉੱਤਰ ਦੇਣਾ ਕਠਨ ਹੈ। ਇਹ ਆਮ ਕਿਹਾ ਜਾਂਦਾ ਹੈ ਕਿ ਗੁਰਮਤਿ ਤਿਆਗਵਾਦ ਨੂੰ ਨਹੀਂ ਮੰਨਦਾ। ਪਰ ਇਸ ਦਾ ਇਹ ਅਰਥ ਤਾਂ ਨਹੀਂ ਕਿ ਗੁਰਮਤਿ ਖਾਲਸ ਦੁਨਿਆਵੀਪੁਣੇ ਨੂੰ ਮੰਨਦਾ ਹੈ। ਪੱਕੇ ਪੀਡੇ ਦੁਨਿਆਵੀਪੁਣੇ ਨਾਲੋਂ ਤਾਂ ਸ਼ਾਇਦ ਤਿਆਗਵਾਦ ਗੁਰਮਤਿ ਦੇ ਨੇੜੇ ਪੈਂਦਾ ਹੋਵੇ। ਮਲਕ ਭਾਗੋ ਨਾਲੋਂ ਤਾਂ ਬਾਬਾ ਸਿਰੀ ਚੰਦ ਜੀ ਨਿਸ਼ਚੇ ਹੀ ਸਿੱਖੀ ਦੇ ਨੇੜੇ ਸਨ। ਕਿਸੇ ਵਿਅਕਤੀ ਨੂੰ ਨਿਰਾ ਗ੍ਰਿਹਸਤ ਕਰ ਲੈਣਾ ਤੇ ਵਿਹਾਰ ਕਾਰ ਵਿੱਚ ਰੁਝ ਜਾਣਾ ਤਿਆਗੀ ਜੋਗੀਆਂ, ਸੰਨਿਆਸੀਆਂ ਤੋਂ ਉੱਚਾ ਦਰਜਾ ਨਹੀਂ ਦੁਆ ਸਕਦਾ। ਗੁਰਬਾਣੀ, ਖ਼ਾਸ ਤੌਰ ਤੇ ਗੁਰੂ ਤੇਗ ਬਹਾਦਰ ਜੀ ਦੀ ਬਾਣੀ, ਇਸ ਦੀ ਕਦੀ ਆਗਿਆ ਨਹੀਂ ਦੇਵੇਗੀ। ਉਹ ਜਿੰਨਾ ਜੰਗਲ ਜਾਣ ਤੋਂ ਵਰਜਦੇ ਹਨ ਉਸ ਤੋਂ ਕਿਤੇ ਜ਼ਿਆਦਾ ਦੁਨਿਆਵੀਪੁਣੇ ਤੋਂ ਉਦਾਸ ਰਹਿਣ ਦੀ ਤਾਕੀਦ ਕਰਦੇ ਹਨ। 'ਵੈਰਾਗ', 'ਉਪਰਾਮਤਾ', 'ਨਿਰਲੇਪਤਾ', 'ਉਦਾਸੀ' ਆਦਿਕ ਅਜਿਹੇ ਸ਼ਬਦ ਨਹੀਂ ਜਿਨ੍ਹਾਂ ਨੂੰ ਗੁਰਬਾਣੀ ਨੀਵੀਂ ਨਜ਼ਰ ਨਾਲ ਵੇਖਦੀ ਹੋਵੇ। ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਿੱਚ ਅਨੇਕਾਂ ਵਾਰ ਗ੍ਰਿਹਸਤ ਨੂੰ ਉੱਤਮ ਕਿਹਾ ਹੈ ਪਰ ਆਪ ਗ੍ਰਿਹਸਤ ਨਹੀਂ ਕੀਤਾ। ਗੁਰੂ ਘਰ ਵਿੱਚ ਉਨ੍ਹਾਂ ਦਾ ਸਤਿਕਾਰ ਕਿਸੇ ਗ੍ਰਿਹਸਤੀ ਸਿੱਖ, ਬਾਬਾ ਬੁੱਢਾ ਜੀ ਆਦਿਕ ਤੋਂ ਘੱਟ ਨਹੀਂ। ਜੇ ਗੁਰਮਤਿ ਵਿੱਚ ਤਿਆਗਵਾਦ ਨੂੰ, ਜੋਗੀਆਂ, ਸੰਨਿਆਸੀਆਂ ਦੀ ਤਰ੍ਹਾਂ ਸੱਭ ਤੋਂ ਉੱਚਾ ਦਰਜਾ ਨਹੀਂ ਦਿੱਤਾ ਗਿਆ ਤਾਂ ਦੁਨਿਆਵੀ ਸੁੱਖਾਂ ਦੀ ਪ੍ਰਾਪਤੀ ਨੂੰ ਵੀ ਜੀਵਨ ਦਾ ਮਨੋਰਥ ਨਹੀਂ ਮੰਨਿਆ ਗਿਆ। ਫੇਰ ਸੁਖਮਨੀ ਦਾ ਦੁਨਿਆਵੀ ਸੁੱਖਾਂ ਬਾਰੇ ਠੀਕ ਸਿੱਧਾਂਤ ਕੀ ਹੈ ?

ਗੁਰਬਾਣੀ ਵਿੱਚ ''ਅੰਜਨ ਮਾਹਿ ਨਿਰੰਜਨੁ'' ਵਰਗੇ ਕਥਨ ਆਉਂਦੇ ਹਨ। ਇਨ੍ਹਾਂ ਦਾ ਇਹ ਅਰਥ ਕਰਨਾ ਕਿ ਗ੍ਰਿਹਸਤ ਤੇ ਕਾਰ ਵਿਹਾਰ ਦਾ ਜੀਵਨ ਜੀਉਂਦਿਆਂ ਵੀ ਨਿਰੰਕਾਰ ਨੂੰ ਭੁੱਲਣਾ ਨਹੀਂ ਚਾਹੀਦਾ, ਕੁਝ ਸਪਸ਼ਟਤਾ ਮੰਗਦੇ ਹਨ। ਗ੍ਰਿਹਸਤੀ ਮਨੁੱਖ ਨੂੰ ਘਰ ਵਿਚ ਅਨੇਕਾਂ ਸੁੱਖ ਪ੍ਰਾਪਤ ਹੁੰਦੇ ਹਨ- ਪੱਕੀ ਪਕਾਈ ਰੋਟੀ ਮਿਲਦੀ ਹੈ; ਹੋਰ ਕਈ ਤਰ੍ਹਾਂ ਦੀ ਸੇਵਾ ਹੁੰਦੀ ਹੈ; ਬੱਚਿਆਂ ਦੀ ਬਾਲ-ਲੀਲ੍ਹਾ ਦੇਖ ਕੇ ਅੱਖੀਂ ਸੁੱਖ, ਕਲੇਜੇ ਠੰਢ ਪੈਂਦੀ ਹੈ, ਪਤਨੀ ਦਾ ਰੂਪ ਜਾਂ ਸੰਜੋਗ ਮਨ ਨੂੰ ਹੁਲਾਸ ਬਖ਼ਸ਼ਦਾ ਹੈ; ਸੁੰਦਰ ਮਕਾਨ ਤੇ ਸਜਾਵਟੀ ਸਾਮਾਨ ਸੰਤੁਸ਼ਟੀ ਦੇਂਦੇ ਹਨ, ਇਤਿਆਦਿਕ। ਜਦ ਕੋਈ ਵਿਅਕਤੀ ਇਨ੍ਹਾਂ ਖੁਸ਼ੀਆਂ ਨੂੰ ਰੱਜ ਕੇ ਮਾਣ ਰਿਹਾ ਹੁੰਦਾ ਹੈ ਤਾਂ ਕੀ ਉਹ ਡੂੰਘੇ ਮਨੋਂ ਨਿਰੰਕਾਰ ਨੂੰ ਯਾਦ ਰੱਖ ਸਕਦਾ ਹੈ ? ਬਹੁਤ ਸਿੱਖ ਇਸ ਦਾ ਉੱਤਰ ਦੇਣਗੇ 'ਹਾਂ'। ਪਰ ਉਨ੍ਹਾਂ ਦੇ ਉੱਤਰ ਤੇ ਸ਼ੱਕ ਕਰਨਾ ਔਖਾ ਨਹੀਂ। ਇਹ ਸੰਭਵ ਹੈ ਕਿ ਉਹ ਉਨ੍ਹਾਂ ਮਨੁੱਖਾਂ ਦੀ ਸ੍ਰੇਣੀ ਵਿਚੋਂ ਹੋਣ ਜੋ ਸੱਚੇ ਦਿਲੋਂ ਤਾਂ ਦੁਨਿਆਵੀ ਸੁੱਖਾਂ ਦੇ ਹੀ ਵਿਸ਼ਵਾਸੀ ਹਨ, ਨਿਰੰਕਾਰ ਦੀ ਪ੍ਰਾਪਤੀ ਦੇ ਨਹੀਂ ਪਰ ਸਿੱਖ ਸਿੱਧਾਂਤ ਨਾਲ ਸਾਂਝ ਪਾਉਣ ਦੀ ਮਜਬੂਰੀ ਅਧੀਨ 'ਅੰਜਨ ਮਾਹਿ ਨਿਰੰਜਨੁ' ਦੇ ਸਿੱਧਾਂਤ ਦੀ ਪੁਸ਼ਟੀ ਕਰ ਦੇਂਦੇ ਹਨ। ਉਹ ਇਸ ਸਿੱਧਾਂਤ ਦੇ 'ਅੰਜਨ' ਨੂੰ ਅੰਦਰਲੇ ਦਿਲੋਂ ਤੇ 'ਨਿਰੰਜਨੁ' ਨੂੰ ਉਪਰਲੇ ਦਿਲੋਂ ਪਰਵਾਨ ਕਰਦੇ ਹਨ। ਉਹ ਜ਼ਰਾ ''ਆਪਨੜੇ ਗਿਰੀਵਾਨ ਮਹਿ ਸਿਰੁ ਨੀਂਵਾ ਕਰਿ ਦੇਖੁ'' ਲੈਣ।

''ਅੰਜਨ ਮਹਿ ਨਿਰੰਜਨੁ'' ਦੇ ਸਿੱਧਾਂਤ ਨੂੰ ਡੂੰਘੇ ਦਿਲੋਂ ਮੰਨਣ ਵਾਲੇ ਆਤਮਿਕ ਵਿਅਕਤੀ ''ਅੰਜਨ'' ਵੱਲ ਮਾਮੂਲੀ ਤੇ ''ਨਿਰੰਜਨੁ'' ਵੱਲ ਜ਼ਿਆਦਾ ਧਿਆਨ ਦੇਂਦੇ ਹਨ। ਉਨ੍ਹਾਂ ਲਈ ਦੌਲਤ ਕੇਵਲ 'ਗੁਜ਼ਰਾਨ', ਔਰਤ 'ਈਮਾਨ' ਤੇ ਪੁੱਤਰ 'ਨਿਸ਼ਾਨ' ਹੁੰਦਾ ਹੈ। ਘਰ ਦੇ ਸੁੱਖਾਂ ਨੂੰ ਉਹ ਸੁੱਖ ਨਹੀਂ ਮੰਨਦੇ। ਉਹ ਸਰੀਰ ਨੂੰ ਪਾਲਣ ਲਈ ਅੰਨ ਖਾਂਦੇ ਹਨ, ਪਰ ਅੰਨ ਨੂੰ ਸੁਆਦ ਦਾ ਸੋਮਾ ਨਹੀਂ ਗਿਣਦੇ, ਸੁਆਦ ਦਾ ਸੋਮਾ ਨਾਮ ਨੂੰ ਹੀ ਮੰਨਦੇ ਹਨ। ਉਹ ਸੰਤਾਨ ਨੂੰ ਪਾਲਣਾ ਆਪਣਾ ਧਰਮ

ਸਮਝਦੇ ਹਨ, ਪਰਵਾਰ ਦੇ ਜੀਵਾਂ ਦੀ ਸਭ ਤਰ੍ਹਾਂ ਦੀ ਸੇਵਾ ਕਰਦੇ ਹਨ, ਇਸਤਰੀ ਦੀ ਰੱਖਿਆ ਜਾਨ ਵਾਰ ਕੇ ਕਰਨ ਤੱਕ ਜਾ ਸਕਦੇ ਹਨ, ਪਰ ਇਨ੍ਹਾਂ ਕਰਤੱਵਾਂ ਨੂੰ ਸੁੱਖ ਦਾ ਕਾਰਨ ਨਹੀਂ ਜਾਣਦੇ, ਫ਼ਰਜ਼ ਜਾਣ ਕੇ ਨਿਭਾਉਂਦੇ ਹਨ। ਸੁੱਖ ਉਨ੍ਹਾਂ ਨੂੰ ਨਿਰੰਕਾਰ ਨੂੰ ਪ੍ਰੇਮ ਕਰਨ ਵਿੱਚ ਹੀ ਆਉਂਦਾ ਹੈ। ਇਹ ਗੁਰਸਿੱਖੀ ਦਾ ਉੱਚੇ ਤੋਂ ਉੱਚਾ ਜੀਵਨ ਹੈ। ਸੁਖਮਨੀ ਵਿੱਚ ਬ੍ਰਹਮ-ਗਿਆਨੀ ਦਾ ਜੋ ਸੰਕਲਪ ਹੈ ਉਹ ਵੀ ਬਹੁਤ ਉੱਚਾ ਹੈ। ਅੱਠਵੀਂ ਅਸ਼ਟਪਦੀ ਸਾਰੀ ਉਸਦੇ ਗੁਣ ਵਿਸਤਾਰਦੀ ਹੈ ਪਰ ਉਸ ਵਿੱਚ ਉਸਦੇ ਪਰਿਵਾਰਕ ਜੀਵਨ ਜਾਂ ਦੁਨਿਆਵੀ ਸੁੱਖਾਂ ਦਾ ਵਰਣਨ ਨਹੀਂ। ਇਸ ਦਾ ਮੁੱਢ ਨਿਰਲੇਪਤਾ ਦੇ ਗੁਣ ਨਾਲ ਹੁੰਦਾ ਹੈ :

ਬ੍ਰਹਮ ਗਿਆਨੀ ਸਦਾ ਨਿਰਲੇਪ॥
ਜੈਸੇ ਜਲ ਮਹਿ ਕਮਲ ਅਲੇਪ॥
ਬ੍ਰਹਮ ਗਿਆਨੀ ਸਦਾ ਨਿਰਦੋਖ॥
ਜੈਸੇ ਸੂਰੁ ਸਰਬ ਕਉ ਸੋਖ॥ (8/1)

ਇਸ ਅਸ਼ਟਪਦੀ ਵਿੱਚ ਜੇ ਕਿਧਰੇ ਬ੍ਰਹਮ ਗਿਆਨੀ ਦੇ ਭੋਜਨ ਜਾਂ ਪਰਿਵਾਰ ਦਾ ਜ਼ਿਕਰ ਆਇਆ ਹੈ ਤਾਂ ਉਹ ਸਰੀਰਕ ਸੁਆਦ ਵਾਲੇ ਭੋਜਨ ਜਾਂ ਗ੍ਰਿਹਸਤ ਜੀਵਨ ਵਾਲੇ ਪਰਵਾਰ ਦਾ ਨਹੀਂ, ਮਾਨਸਿਕ ਭੋਜਨ ਤੇ ਆਤਮਿਕ ਪਰਵਾਰ ਦਾ ਹੀ ਵਰਨਣ ਹੈ :

(ੳ) ਬ੍ਰਹਮ ਗਿਆਨੀ ਕਾ ਭੋਜਨੁ ਗਿਆਨ॥
ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ॥ (8/3)
(ਅ) ਬ੍ਰਹਮ ਗਿਆਨੀ ਕੈ ਨਾਮੁ ਪਰਵਾਰੁ॥ (8/5)

ਬ੍ਰਹਮਗਿਆਨੀ ਦੇ ਲੱਛਣਾਂ ਵਿੱਚ ਨਿਰਲੇਪਤਾ ਦਾ ਵਰਣਨ ਹੈ ਪਰ "ਅੰਜਨ ਮਾਹਿ ਨਿਰੰਜਨੁ" ਦਾ ਸਿੱਧਾ ਸੰਕੇਤ ਨਹੀਂ, ਨਾ "ਵਿਚੇ ਗ੍ਰਿਹ ਉਦਾਸ" ਦਾ ਇਸ਼ਾਰਾ ਹੈ। ਬ੍ਰਹਮਗਿਆਨੀ ਦੇ ਨਾਮ ਜਪਣ, ਬ੍ਰਹਮ ਉੱਤੇ ਬਿਰਤੀ ਜੋੜਨ, ਪਰਉਪਕਾਰ ਕਰਨ, ਸਮਦ੍ਰਿਸ਼ਟੀ ਧਾਰਨ, ਧੀਰਜਵਾਨ ਹੋਣ, ਸੱਭ ਉੱਤੇ ਦਇਆ ਕਰਨ, ਅਚਿੰਤ ਹੋਣ, ਆਦਿਕ ਦਾ ਜ਼ਿਕਰ ਤਾਂ ਹੈ ਪਰ ਉਸ ਦੇ ਕਾਰਵਿਹਾਰ ਵਿੱਚ ਸੁੱਚੇ ਹੋਣ, ਦਸਾਂ ਨੌਹਾਂ ਦੀ ਕਿਰਤ ਕਰਨ, ਆਦਿਕ ਦਾ ਬਿਆਨ ਨਹੀਂ। ਇਸ ਤੋਂ ਪਤਾ ਲਗਦਾ ਹੈ ਕਿ ਗੁਰੂ ਅਰਜਨ ਸਾਹਿਬ ਦੇ ਦ੍ਰਿਸ਼ਟੀਕੋਣ ਅਨੁਸਾਰ ਬ੍ਰਹਮਗਿਆਨੀ ਦੇ ਜੀਵਨ ਵਿੱਚ ਅੰਜਨ ਦੇ ਤੱਤ ਨਾਲੋਂ ਨਿਰੰਜਨੁ ਦੀ ਅੰਸ਼ ਬਹੁਤ ਅਧਿਕ ਹੈ। ਉਹ ਜੇ ਸੁੱਖ ਮਾਣਦਾ ਹੈ ਤਾਂ ਆਤਮਿਕ ਰੰਗਤ ਦਾ :

(ੳ) ਬ੍ਰਹਮ ਗਿਆਨੀ ਸਗਲ ਕੀ ਰੀਨਾ॥
ਆਤਮ ਰਸੁ ਬ੍ਰਹਮ ਗਿਆਨੀ ਚੀਨਾ॥ (8/3)
(ਅ) ਬ੍ਰਹਮ ਗਿਆਨੀ ਕੈ ਮਨਿ ਪਰਮਾਨੰਦ॥
ਬ੍ਰਹਮ ਗਿਆਨੀ ਕੈ ਘਰਿ ਸਦਾ ਅਨੰਦ॥
ਬ੍ਰਹਮ ਗਿਆਨੀ ਸੁਖ ਸਹਜ ਨਿਵਾਸ॥
ਨਾਨਕ ਬ੍ਰਹਮ ਗਿਆਨੀ ਕਾ ਨਹੀਂ ਬਿਨਾਸ॥ (8/5)

ਸੁਖਮਨੀ ਵਿੱਚ ਅਜਿਹੀਆਂ ਸਤਰਾਂ ਵੀ ਬਹੁਤ ਹਨ ਜਿਨ੍ਹਾਂ ਵਿਚ ਦੁਨਿਆਵੀ ਸੁੱਖਾਂ ਨੂੰ ਛੁਟਿਆਇਆ ਗਿਆ ਹੈ - :

(ੳ) ਸੰਗਿ ਨ ਚਾਲਸਿ ਤੇਰੈ ਧਨਾ॥
ਤੂੰ ਕਿਆ ਲਪਟਾਵਹਿ ਮੂਰਖ ਮਨਾ॥
ਸੁਤ ਮੀਤ ਕੁਟੰਬ ਅਰੁ ਬਨਿਤਾ॥
ਇਨ ਤੇ ਕਹਹੁ ਤੁਮ ਕਵਨ ਸਨਾਥਾ॥ (19/5)
(ਅ) ਸਹਸ ਖਟੇ ਲਖ ਕਉ ਉਠਿ ਧਾਵੈ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥
ਅਨਿਕ ਭੋਗ ਬਿਖਿਆ ਕੇ ਕਰੈ॥
ਨਹ ਤ੍ਰਿਪਤਾਵੈ ਖਪਿ ਖਪਿ ਮਰੈ॥ (12/5)
(ੲ) ਮਿਥਿਆ ਤਨੁ ਧਨੁ ਕੁਟੰਬੁ ਸਬਾਇਆ॥
ਮਿਥਿਆ ਹਉਮੈ ਮਮਤਾ ਮਾਇਆ॥ (5/4)

ਵੱਧ ਤੋਂ ਵੱਧ ਧਨ ਕਮਾਉਣ, ਕੁਟੰਬ ਪਰਵਾਰ ਦੇ ਝਮੇਲਿਆਂ ਵਿੱਚ ਰੁੱਝੇ ਰਹਿਣ, ਤਨ ਦੇ ਸੁਆਦਾਂ ਵਿਚ ਖਚਿੱਤ ਹੋਣ ਨੂੰ ਇੱਥੇ ਨਿੰਦਿਆ ਗਿਆ ਹੈ। ਸਾਧਾਰਨ ਆਦਮੀ ਦੇ ਸੁੱਖਾਂ ਦੇ ਸੋਮੇ ਇਹ ਹੀ ਹੁੰਦੇ ਹਨ। ਪਰ ਇਨ੍ਹਾਂ ਸੁੱਖਾਂ ਨੂੰ ਗੁਰੂ ਅਰਜਨ ਦੇਵ ਜੀ ਕੋਈ ਮਹੱਤ੍ਹ ਨਹੀਂ ਦੇਂਦੇ। ਜੇ ਸਿੱਖ ਨੇ ਕੁਟੰਬ, ਪਰਵਾਰ ਤੇ ਕਾਰ-ਵਿਹਾਰ ਦਾ ਤਿਆਗ ਨਹੀਂ ਕਰਨਾ ਤੇ ਇਨ੍ਹਾਂ ਨੂੰ ਸੁੱਖ ਦਾ ਸੋਮਾ ਵੀ ਨਹੀਂ ਸਮਝਣਾ ਤਾਂ ਇਨ੍ਹਾਂ ਨਾਲ ਕਿਸ ਤਰ੍ਹਾਂ ਦਾ ਰਿਸ਼ਤਾ ਕਾਇਮ ਕਰਨਾ ਹੈ ? ਬ੍ਰਹਮ ਗਿਆਨੀ ਦੇ ਉੱਚੇ ਆਦਰਸ਼ ਤੋਂ ਇਸ ਪ੍ਰਸ਼ਨ ਦਾ ਉੱਤਰ ਨਹੀਂ ਮਿਲਦਾ। ਸੁਖਮਨੀ ਦੀਆਂ ਜਿਨ੍ਹਾਂ ਸਤਰਾਂ ਵਿੱਚ ਦੁਨਿਆਵੀ ਸੁੱਖਾਂ ਦਾ ਵਰਨਣ ਤਾਂ ਹੈ ਪਰ ਇਨ੍ਹਾਂ ਦਾ ਉਪਰੋਤਕ ਤੁਕਾਂ ਵਰਗਾ ਸਿੱਧਾ ਤੇ ਸਪਸ਼ਟ ਖੰਡਣ ਨਹੀਂ, ਉਨ੍ਹਾਂ ਤੋਂ ਹੀ ਇਸ ਪ੍ਰਸ਼ਨ ਦਾ ਉੱਤਰ ਮਿਲ ਸਕਦਾ ਹੈ। ਅਜੇਹੀਆਂ ਸਤਰਾਂ ਵੀ ਕਾਫ਼ੀ ਹਨ। ਪ੍ਰਮਾਣ ਵਜੋਂ ਚੌਥੀ ਅਸ਼ਟਪਦੀ ਵਿੱਚ ਕੁਟੰਬ ਦੇ ਜੀਵਨ ਤੇ ਸਰੀਰਕ ਸੁੱਖਾਂ ਦੀ ਸੂਚੀ ਦਿੱਤੀ ਹੈ ਪਰ ਇਨ੍ਹਾਂ ਨੂੰ ਛੁਟਿਆਇਆ ਨਹੀਂ, ਕੇਵਲ ਇਹ ਕਿਹਾ ਹੈ ਕਿ ਜੇ ਇਹ ਪ੍ਰਾਪਤ ਹਨ ਤਾਂ ਇਨ੍ਹਾਂ ਦਾ ਸੋਮਾ ਨਿਰੰਕਾਰ ਨੂੰ ਮੰਨ ਕੇ ਉਸ ਨੂੰ ਯਾਦ ਕਰੋ :

(ੳ) ਰਮਈਆ ਕੇ ਗੁਨ ਚੇਤਿ ਪਰਾਨੀ॥
ਕਵਨ ਮੂਲ ਤੇ ਕਵਨ ਦ੍ਰਿਸਟਾਨੀ॥
ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ॥
ਗਰਭ ਅਗਨਿ ਮਹਿ ਜਿਨਹਿ ਉਬਾਰਿਆ॥
ਬਾਰ ਬਿਵਸਥਾ ਤੁਝਹਿ ਪਿਆਰੈ ਦੂਧ॥
ਭਰਿ ਜੋਬਨ ਭੋਜਨ ਸੁਖ ਸੂਧ॥
ਬਿਰਧਿ ਭਇਆ ਊਪਰਿ ਸਾਕ ਸੈਨ॥
ਮੁਖਿ ਅਪਿਆਉ ਬੈਠ ਕਉ ਦੈਨ॥
ਇਹੁ ਨਿਰਗੁਨੁ ਗੁਨੁ ਕਛੂ ਨ ਬੂਝੈ॥
ਬਖਸਿ ਲੇਹੁ ਤਉ ਨਾਨਕ ਸੀਝੈ॥ (4/1)
(ਅ) ਜਿਹ ਪ੍ਰਸਾਦਿ ਧਰ ਊਪਰਿ ਸੁਖਿ ਬਸਹਿ॥
ਸੁਤ ਭ੍ਰਾਤ ਮੀਤ ਬਨਿਤਾ ਸੰਗਿ ਹਸਹਿ॥

ਜਿਹ ਪ੍ਰਸਾਦਿ ਪੀਵਹਿ ਸੀਤਲ ਜਲਾ।।
ਸੁਖਦਾਈ ਪਵਨੁ ਪਾਵਕੁ ਅਮੁਲਾ।।
ਜਿਹ ਪ੍ਰਸਾਦਿ ਭੋਗਹਿ ਸਭਿ ਰਸਾ।।
ਸਗਲ ਸਮਗ੍ਰੀ ਸੰਗਿ ਸਾਥਿ ਬਸਾ।।
ਦੀਨੇ ਹਸਤ ਪਾਵ ਕਰਨ ਨੇਤ੍ਰ ਰਸਨਾ।।
ਤਿਸਹਿ ਤਿਆਗਿ ਅਵਰ ਸੰਗਿ ਰਚਨਾ।।
ਐਸੇ ਦੋਖ ਮੂੜ ਅੰਧ ਬਿਆਪੇ।।
ਨਾਨਕ ਕਾਢਿ ਲੇਹੁ ਪ੍ਰਭ ਆਪੇ।। (4/2)

ਇਨ੍ਹਾਂ ਦੋ ਪਉੜੀਆਂ ਵਿਚ ਖਾਣ-ਪੀਣ ਦੇ ਸੁੱਖ, ਸਰੀਰ ਦੀ ਅਰੋਗਤਾ ਦਾ ਅਨੰਦ, ਪਰਵਾਰਿਕ ਜੀਵਨ ਦੇ ਆਰਾਮ, ਸੰਬੰਧੀਆਂ, ਮਿੱਤਰਾਂ ਨਾਲ ਰਲ ਕੇ ਮਾਣਨ ਵਾਲੀਆਂ ਮੌਜਾਂ, ਮਕਾਨ ਤੇ ਸਾਮਾਨ ਦੀ ਪ੍ਰਾਪਤੀ ਤੋਂ ਮਿਲਦੀ ਸੰਤੁਸ਼ਟੀ, ਆਦਿਕ ਸੱਭ ਉਨ੍ਹਾਂ ਸੁੱਖਾਂ ਦਾ ਵਰਣਨ ਹੈ ਜਿਨ੍ਹਾਂ ਨੂੰ ਇਨ੍ਹਾਂ ਤੋਂ ਉਪਰਲੀਆਂ ਤੁਕਾਂ ਵਿੱਚ ਨਿੰਦਿਆ ਸੀ ਤੇ ਜਾਪਦਾ ਸੀ ਕਿ ਇਹ ਪਾਠਕ ਲਈ ਵਿਵਰਜਤ ਹਨ। ਪਰ ਹੁਣ ਇਨ੍ਹਾਂ ਨੂੰ ਮਾਣਨ ਦਾ ਵਿਰੋਧ ਨਹੀਂ ਕੀਤਾ, ਕੇਵਲ ਇੰਨਾ ਕਿਹਾ ਹੈ ਕਿ ਜਿਸ ਨਿਰੰਕਾਰ ਦੀ ਕਿਰਪਾ ਨਾਲ ਇਹ ਸੁੱਖ ਪ੍ਰਾਪਤ ਹੁੰਦੇ ਹਨ ਉਸ ਨੂੰ ਭੁੱਲਣਾ ਵਾਜਿਬ ਨਹੀਂ। ਗੁਰੂ ਅਰਜਨ ਸਾਹਿਬ ਦਾ ਮੰਤਵ ਇਹ ਲੱਗਦਾ ਹੈ ਕਿ ਇਨ੍ਹਾਂ ਸੁੱਖਾਂ ਦੀ ਪ੍ਰਾਪਤੀ ਨੂੰ ਨਾਮ ਜਪਾਉਣ ਦਾ ਇੱਕ ਬਹਾਨਾ ਬਣਾ ਲਿਆ ਜਾਏ। ਉਹ ਕਿਸੇ ਨਾ ਕਿਸੇ ਪਾਸਿਓਂ ਘੇਰ ਕੇ ਆਪਣੇ ਪਾਠਕਾਂ ਨੂੰ ਨਾਮ ਵੱਲ ਲਿਆਉਣਾ ਚਾਹੁੰਦੇ ਹਨ। ਜਿਨ੍ਹਾਂ ਨੂੰ ਦੁਨਿਆਵੀ ਸੁੱਖ ਅੱਗੇ ਹੀ ਪ੍ਰਾਪਤ ਹਨ, ਉਨ੍ਹਾਂ ਨੂੰ ਕ੍ਰਿਤੱਗਅਤਾ ਦਾ ਧਰਮ ਯਾਦ ਕਰਵਾ ਕੇ ਨਿਰੰਕਾਰ ਦਾ ਸ਼ੁਕਰਗੁਜ਼ਾਰ ਹੋਣ ਤੇ ਉਸ ਨੂੰ ਯਾਦ ਕਰਨ ਦੀ ਪ੍ਰੇਰਨਾ ਦੇਂਦੇ ਹਨ। ਜਿਨ੍ਹਾਂ ਨੂੰ ਇਹ ਸੁੱਖ ਪ੍ਰਾਪਤ ਨਹੀਂ ਉਨ੍ਹਾਂ ਨੂੰ ਆਸ ਦੁਆਉਂਦੇ ਹਨ ਕਿ ਨਾਮ ਜਪਣ ਤੋਂ ਅਨੇਕਾਂ ਫਲ ਪ੍ਰਾਪਤ ਹੁੰਦੇ ਹਨ :

(ੳ) ਹਲਤੁ ਪਲਤੁ ਦੁਇ ਲੇਹੁ ਸਵਾਰਿ।।
ਰਾਮ ਨਾਮੁ ਅੰਤਰਿ ਉਰਧਾਰਿ।।
...
ਮਨਿ ਤਨਿ ਨਾਮੁ ਜਪਹੁ ਲਿਵ ਲਾਇ।।
ਦੂਖੁ ਦਰਦ ਮਨ ਤੇ ਭਉ ਜਾਇ।।
ਸਚੁ ਵਾਪਾਰੁ ਕਰਹੁ ਵਾਪਾਰੀ।।
ਦਰਗਹ ਨਿਬਹੈ ਖੇਪ ਤੁਮਾਰੀ।। (22/6)
(ਅ) ਜਿਸ ਸੁਖ ਕਉ ਨਿਤ ਬਾਛਹਿ ਮੀਤ।।
ਸੋ ਸੁਖੁ ਸਾਧੂ ਸੰਗਿ ਪਰੀਤਿ।।
ਜਿਸੁ ਸੋਭਾ ਕਉ ਕਰਹਿ ਭਲੀ ਕਰਨੀ।।
ਸਾ ਸੋਭਾ ਭਜੁ ਹਰਿ ਕੀ ਸਰਨੀ।।
ਅਨਿਕ ਉਪਾਵੀ ਰੋਗੁ ਨ ਜਾਇ।।
ਰੋਗੁ ਮਿਟੈ ਹਰਿ ਅਵਖਧੁ ਲਾਇ।।

ਸਰਬ ਨਿਧਾਨ ਮਹਿ ਹਰਿ ਨਾਮੁ ਨਿਧਾਨੁ॥
ਜਪਿ ਨਾਨਕ ਦਰਗਹਿ ਪਰਵਾਨੁ॥ (19/2)
(ਏ) ਕਲਿ ਤਾਤੀ ਠਾਂਢਾ ਹਰਿ ਨਾਉ॥
ਸਿਮਰਿ ਸਿਮਰਿ ਸਦਾ ਸੁਖ ਪਾਉ॥
ਭਉ ਬਿਨਸੈ ਪੂਰਨ ਹੋਇ ਆਸ॥
ਭਗਤਿ ਭਾਇ ਆਤਮ ਪਰਗਾਸ॥
ਤਿਤੁ ਘਰਿ ਜਾਇ ਬਸੈ ਅਬਿਨਾਸੀ॥
ਕਹੁ ਨਾਨਕ ਕਾਟੀ ਜਮ ਫਾਸੀ॥ (19/3)

ਇਨ੍ਹਾਂ ਤੁਕਾਂ ਵਿੱਚ ਨਿਰੀਆਂ ਦੁਨਿਆਵੀ ਪ੍ਰਾਪਤੀਆਂ ਦੀ ਸੂਚੀ ਨਹੀਂ, ਸੋ ਇਹ ਨਹੀਂ ਕਿਹਾ ਜਾ ਸਕਦਾ ਕਿ ਗੁਰੂ ਅਰਜਨ ਦੇਵ ਜੀ ਦੁਨਿਆਵੀ ਸੁੱਖਾਂ ਨੂੰ ਮਨੋਰਥ ਬਣਾ ਕੇ ਨਾਮ ਨੂੰ ਉਨ੍ਹਾਂ ਦਾ ਸਾਧਨ ਕਰਾਰ ਦੇਂਦੇ ਹਨ। ਉਨ੍ਹਾਂ ਦਾ ਜ਼ੋਰ ਸੁੱਖਾਂ ਨਾਲੋਂ ਨਾਮ ਉੱਤੇ ਜ਼ਿਆਦਾ ਹੈ। ਲੋਕ ਆਪਣੇ ਵਿਭਿੰਨ ਨਿਸ਼ਾਨਿਆਂ ਲਈ ਕਈ ਤਰ੍ਹਾਂ ਦੇ ਵਸੀਲੇ ਵਰਤਦੇ ਹਨ - ਕੋਈ ਮਿਹਨਤ ਨਾਲ ਧਨ ਕਮਾਉਂਦਾ ਹੈ, ਕੋਈ ਚਾਲਾਕੀ ਵਰਤ ਕੇ ਤਰੱਕੀ ਕਰਦਾ ਹੈ, ਕੋਈ ਖ਼ੁਸ਼ਾਮਦ ਕਰਕੇ ਰਸੂਖ ਹਾਸਲ ਕਰਦਾ ਹੈ, ਕੋਈ ਜੰਗ ਦੁਆਰਾ ਤਾਕਤ ਟੋਲਦਾ ਹੈ, ਕੋਈ ਪੂਜਾ ਦੁਆਰਾ ਦੇਵਤੇ ਰਿਝਾਉਂਦਾ ਹੈ, ਕੋਈ ਜੋਗ ਦੁਆਰਾ ਰਿੱਧੀਆਂ-ਸਿੱਧੀਆਂ ਭਾਲਦਾ ਹੈ, ਕੋਈ ਤਪੱਸਿਆ ਦੁਆਰਾ ਮਨ ਸਾਧਦਾ ਹੈ। ਗੁਰੂ ਸਾਹਿਬ ਕਹਿੰਦੇ ਹਨ ਕਿ ਤੁਹਾਡੇ ਮਨੋਰਥ ਭਾਵੇਂ ਕੋਈ ਹਨ, ਤੁਸੀਂ ਨਾਮ ਜਪਣਾ ਸ਼ੁਰੂ ਕਰੋ, ਸਭ ਤਰ੍ਹਾਂ ਦੇ ਮਨੋਰਥ ਇਸ ਦੁਆਰਾ ਪ੍ਰਾਪਤ ਹੋ ਸਕਦੇ ਹਨ। ਕਿਹੜੇ ਮਨੋਰਥ ਉੱਤਮ ਹਨ, ਕਿਹੜੇ ਮੱਧਮ ਤੇ ਕਿਹੜੇ ਨੀਚ, ਇਸ ਨਿਰਣੇ ਵਿੱਚ ਉਹ ਪਹਿਲੇ ਨਹੀਂ ਪੈਂਦੇ। ਗੁਰੂ ਸਾਹਿਬ ਨੂੰ ਇਹ ਪੂਰੀ ਤਰ੍ਹਾਂ ਸਪਸ਼ਟ ਹੈ ਕਿ ਨਾਮ ਜਪਣ ਦਾ ਅਸਲ ਮਨੋਰਥ ਆਤਮਿਕ ਵਿਕਾਸ ਹੈ, ਪਰ ਉਹ ਆਪਣੇ ਪਾਠਕਾਂ ਲਈ ਇਹ ਸ਼ਰਤ ਨਹੀਂ ਲਾਉਂਦੇ ਕਿ ਉਹ ਪਹਿਲੇ ਆਪਣੇ ਮਨੋਰਥ ਬਦਲਣ ਤੇ ਫੇਰ ਨਾਮ ਜਪਣ। ਆਮ ਜੋਗੀਆਂ, ਸੰਨਿਆਸੀਆਂ ਦਾ ਜ਼ੋਰ ਮਨੋਰਥ ਬਦਲਣ ਉੱਤੇ ਸੀ। ਉਹ ਕਹਿੰਦੇ ਸਨ ਕਿ ਦੁਨਿਆਵੀ ਸੁੱਖਾਂ ਨੂੰ ਮਨੋਰਥ ਮੰਨਣ ਵਾਲਾ ਵਿਅਕਤੀ ਜੋਗ ਜਾਂ ਸੰਨਿਆਸ ਦਾ ਅਧਿਕਾਰੀ ਨਹੀਂ ਹੋ ਸਕਦਾ। ਇਸ ਲਈ ਉਹ ਪਹਿਲੇ ਘਰ-ਬਾਰ ਦਾ ਤਿਆਗ ਕਰਵਾਉਂਦੇ ਤੇ ਫੇਰ ਜੋਗ ਜਾਂ ਸੰਨਿਆਸ ਦੀ ਸਿਖਲਾਈ ਦੇਣੀ ਸ਼ੁਰੂ ਕਰਦੇ ਸਨ। ਇਹ ਸ਼ਰਤ ਲਾਉਣ ਦਾ ਸਿੱਟਾ ਇਹ ਨਿਕਲਿਆ ਕਿ ਉਹ ਵਿਅਕਤੀ ਹੀ ਜੋਗ, ਆਦਿਕ ਦੀ ਸਿਖਲਾਈ ਲਈ ਮੈਦਾਨ ਵਿੱਚ ਆਉਂਦੇ ਰਹੇ ਜੋ ਸਾਧਾਰਨ ਮਨੋਰਥਾਂ ਨਾਲੋਂ ਨੈਤਿਕ ਤੇ ਆਤਮਿਕ ਮਨੋਰਥਾਂ ਦੀ ਉੱਤਮਤਾ ਪਛਾਣ ਸਕਦੇ ਸਨ; ਜਿਹੜੇ ਇਹ ਉੱਤਮਤਾ ਸ੍ਵੀਕਾਰ ਕਰਨ ਦੇ ਸਮਰੱਥ ਨਹੀਂ ਸਨ ਉਹ ਇਸ ਪਾਸੇ ਕਦਮ ਨਹੀਂ ਸਨ ਵਧਾਉਂਦੇ। ਸਾਂਖ ਜਾਂ ਵੇਦਾਂਤ ਦੇ ਗਿਆਨ-ਮਾਰਗੀ ਅਭਿਆਸੀ ਵੀ ਇਸੇ ਤਰ੍ਹਾਂ ਦੇ ਵਿਸ਼ੇਸ਼ ਵਿਅਕਤੀ ਹੁੰਦੇ ਸਨ ਜਿਹੜੇ ਕਿਸੇ ਨਾ ਕਿਸੇ ਤਰ੍ਹਾਂ ਦੇ ਉਚੇਰੇ ਜੀਵਨ ਦੀ ਖਿੱਚ ਖਾ ਸਕਦੇ ਸਨ। ਇਸ ਚਰਚਾ ਵਿੱਚ ਅਸੀਂ ਦੰਭੀ ਜੋਗੀਆਂ, ਸੰਨਿਆਸੀਆਂ ਜਾਂ ਵੇਦਾਂਤੀਆਂ ਦੀ ਗੱਲ ਨਹੀਂ ਕਰ ਰਹੇ ਜਿਹੜੇ ਉਚੇਰੇ ਜੀਵਨ ਦੀ ਖਿੱਚ ਖਾਧੇ ਬਗ਼ੈਰ ਇਨ੍ਹਾਂ ਮਾਰਗਾਂ ਦੇ ਪਾਂਧੀ ਬਣਦੇ ਤੇ ਨੀਵੇਂ ਮਨੋਰਥਾਂ ਦੀ ਪੂਰਤੀ ਦਾ ਇਨ੍ਹਾਂ ਨੂੰ ਵਸੀਲਾ ਬਣਾਉਂਦੇ ਸਨ।

ਭਗਤੀ ਲਹਿਰ ਨੇ ਆਪਣੇ ਮਾਰਗ ਸੱਭ ਲਈ ਖੋਲ੍ਹ ਦਿੱਤੇ। ਜਿਨ੍ਹਾਂ ਲੋਕਾਂ ਨੂੰ ਅਤਿਅੰਤ ਉੱਚੇ

ਜੀਵਨ ਦੀ ਲੋੜ ਨਹੀਂ ਵੀ ਪ੍ਰਤੀਤ ਹੁੰਦੀ ਸੀ ਉਨ੍ਹਾਂ ਨੂੰ ਵੀ ਇਸ ਲਹਿਰ ਦੇ ਨੇਤਾਵਾਂ ਨੇ ਇਸ ਵਿੱਚ ਸ਼ਾਮਿਲ ਹੋਣ ਦਾ ਸੱਦਾ ਦਿੱਤਾ। ਉਨ੍ਹਾਂ ਦੇ ਆਪਣੇ ਪੱਧਰ ਉੱਤੇ ਪਹੁੰਚ ਕੇ ਉਨ੍ਹਾਂ ਨੂੰ ਭਗਤੀ ਮਾਰਗ ਅਪਣਾਉਣ ਦੀ ਅਪੀਲ ਕੀਤੀ। ਜੇ ਕੋਈ ਧਨ, ਵਡਿਆਈ ਜਾਂ ਪਤ ਦਾ ਚਾਹਵਾਨ ਸੀ ਤਾਂ ਉਸ ਨੂੰ ਪ੍ਰਵਾਨ ਕਰ ਲਿਆ, ਜੇ ਕੋਈ ਮਨ ਦੀ ਪਵਿੱਤਰਤਾ ਜਾਂ ਸ਼ਕਤੀ ਦਾ ਇੱਛਕ ਸੀ ਤਾਂ ਉਸਨੂੰ ਵੀ ਜੀ ਆਇਆਂ ਕਿਹਾ, ਜੇ ਕੋਈ ਆਤਮਿਕ ਜੀਵਨ ਦਾ ਢੂੰਡਾਊ ਸੀ, ਉਹ ਤਾਂ ਸੀ ਹੀ ਸੱਚਾ ਅਧਿਕਾਰੀ। ਨਾਂਹ ਕਿਸੇ ਨੂੰ ਨਹੀਂ ਕੀਤੀ, ਨਾ ਕਿਸੇ ਉੱਤੇ ਕੋਈ ਸ਼ਰਤ ਲਾਈ। ਇਹ ਖੁਲ੍ਹੇ ਦਰ ਵਾਲੀ ਪਾਲਿਸੀ ਬੜੀ ਕਾਮਯਾਬ ਰਹੀ। ਭਗਤੀ ਲਹਿਰ ਦਾ ਆਧਾਰ [illegible] ਗਿਆ ਤੇ ਇਹ ਦਿਨ ਦੁੱਗਣੀ ਤੇ ਰਾਤ ਚੌਗਣੀ ਤਰੱਕੀ ਕਰਨ ਲੱਗੀ। ਭਗਤੀ ਲਹਿਰ [illegible] ਇਸ [illegible] ਨਾਲ ਗੁਰੂ ਨਾਨਕ ਤੇ ਹੋਰ ਗੁਰੂਆਂ ਨੇ ਪੂਰੀ ਤਰ੍ਹਾਂ ਸਾਂਝ ਪਾਈ ਤੇ ਹਰ ਤਰ੍ਹਾਂ ਦੇ ਵਿਅਕਤੀਆਂ ਨੂੰ ਨਾਮ ਜਪਣ ਦਾ ਅਧਿਕਾਰੀ ਪ੍ਰਵਾਨ ਕੀਤਾ। ਸੁਖਮਨੀ ਵਿੱਚ ਸੱਭ ਤੋਂ ਵੱਧ ਜ਼ੋਰ ਨਾਮ ਜਪਣ ਦੀ ਪ੍ਰੇਰਨਾ ਦੇਣ ਉੱਤੇ ਹੈ। ਇਸ ਪ੍ਰੇਰਨਾ ਦਾ ਮੰਤਵ ਸੁੱਖ ਹੈ। ਜਿਸ ਤਰ੍ਹਾਂ ਦਾ ਸੁੱਖ ਕੋਈ ਚਾਹੁੰਦਾ ਹੈ ਉਹ ਹੀ ਉਹ ਨਾਮ ਜਪ ਕੇ ਪ੍ਰਾਪਤ ਕਰ ਸਕਦਾ ਹੈ। ਸੁੱਖ ਦਾ ਸੰਕਲਪ ਹਰੇਕ ਦਾ ਆਪੋ ਆਪਣਾ ਹੁੰਦਾ ਹੈ। ਸਭ ਲੋਕ ਸਰੀਰਕ ਸੁੱਖਾਂ, ਭੋਗਾਂ ਦੇ ਮੁਤਲਾਸ਼ੀ ਨਹੀਂ ਹੁੰਦੇ। ਪਦਾਰਥਿਕ, ਆਰਥਿਕ, ਸਮਾਜਿਕ, ਬੌਧਿਕ, ਕਲਾਤਮਿਕ, ਨੈਤਿਕ ਤੇ ਆਤਮਿਕ ਕਦਰਾਂ ਕੀਮਤਾਂ ਵਾਲਿਆਂ ਦੇ ਸੁੱਖ ਦੇ ਸੰਕਲਪ ਇਕ ਦੂਜੇ ਤੋਂ ਭਿੰਨ ਹਨ। ਗੁਰੂ ਅਰਜਨ ਸੱਭ ਦੇ ਮੰਤਵਾਂ ਨੂੰ ਪਛਾਣਦੇ, ਸਤਿਕਾਰਦੇ, ਨਿਵਾਜਦੇ ਹਨ। ਇਉਂ ਸੁਖਮਨੀ ਭਗਤੀ ਲਹਿਰ ਦੀ ਵਾਰਿਸ ਵੀ ਹੈ ਤੇ ਉਸ ਦਾ ਸਿਖਰਲਾ ਪਰਗਟਾ ਵੀ।

ਪਰ ਜੀਵਨ ਕੀਮਤਾਂ ਦਾ ਮਸਲਾ ਇੰਨਾ ਸਾਦਾ ਨਹੀਂ ਕਿ ਇਨ੍ਹਾਂ ਸੱਭ ਨੂੰ ਇੱਕੋ ਛਾਬੇ ਤੋਲ ਕੇ ਇਹ ਹੱਲ ਕੀਤਾ ਜਾ ਸਕੇ। ਕੀਮਤਾਂ ਨੂੰ ਮਿਣਨ ਦਾ ਇਕ ਪੈਮਾਨਾ ਹੈ ਜਿਸ ਅਨੁਸਾਰ ਕੋਈ ਉੱਚੀਆਂ ਹਨ, ਕੋਈ ਨੀਵੀਆਂ। ਜਦ ਵਿਅਕਤੀ ਵਿਕਾਸ ਕਰਦਾ ਹੈ ਤਾਂ ਉਸ ਦੀਆਂ ਕੀਮਤਾਂ ਵਿੱਚ ਪਰਿਵਰਤਨ ਆਉਂਦਾ ਹੈ। ਕੁਆਰੀ ਕੰਨਿਆ ਆਪਣੀ ਸੁੰਦਰਤਾ ਨੂੰ ਬਹੁਤ ਵੱਡਾ ਮੁੱਲ ਦੇਂਦੀ ਹੈ ਪਰ ਮਾਂ ਬਣ ਕੇ ਸੰਤਾਨ ਦੇ ਸੁੱਖ ਲਈ ਇਸ ਵੱਲੋਂ ਅਣਗਹਿਲੀ ਵੀ ਕਰ ਸਕਦੀ ਹੈ। ਬੱਚੇ ਖਾਣ-ਪੀਣ ਤੋਂ ਆਪਸ ਵਿੱਚ ਲੜਦੇ ਹਨ, ਉਹੋ ਮਾਪੇ ਬਣਕੇ ਆਪਣਾ ਹਿੱਸਾ ਬੱਚਿਆਂ ਨੂੰ ਖੁਆ ਕੇ ਖ਼ੁਸ਼ ਹੁੰਦੇ ਹਨ। ਕੀਮਤਾਂ ਦਾ ਪਰਿਵਰਤਨ ਉਮਰ ਨਾਲ ਆਉਂਦਾ ਹੈ, ਇਹ ਤਾਲੀਮ ਨਾਲ ਵੀ ਸੰਭਵ ਹੈ ਤੇ ਸੰਗਤ ਦਾ ਵੀ ਇਸ ਵਿੱਚ ਕਾਫ਼ੀ ਹੱਥ ਹੁੰਦਾ ਹੈ। ਨਾਮ ਜਪਣ ਵਾਲੇ ਵਿਅਕਤੀ ਦਾ ਮਾਨਸਿਕ ਵਿਕਾਸ ਬੜਾ ਤਿੱਖਾ ਹੋ ਜਾਂਦਾ ਹੈ ਤੇ ਇਸ ਵਿਕਾਸ ਦੇ ਉੱਚੇ ਦਰਜਿਆਂ ਉੱਤੇ ਪਹੁੰਚ ਕੇ ਉਸ ਦੀਆਂ ਕੀਮਤਾਂ ਬਦਲ ਜਾਂਦੀਆਂ ਹਨ। ਸੁਖਮਨੀ ਦੀ ਤੇਈਵੀਂ ਅਸ਼ਟਪਦੀ ਵਿੱਚ ''ਜੀਵਨ ਮੁਕਤਿ'' ਦੇ ਲੱਛਣਾਂ ਵਿੱਚ ਸੰਸਾਰੀ ਕੀਮਤਾਂ ਸ਼ਾਮਿਲ ਕੀਤੀਆਂ ਹਨ :

ਜੋ ਜਾਨੈ ਤਿਸੁ ਸਦਾ ਸੁਖੁ ਹੋਇ।।<br>
ਆਪਿ ਮਿਲਾਇ ਲਏ ਪ੍ਰਭੁ ਸੋਇ।।<br>
ਓਹੁ ਧਨਵੰਤੁ ਕੁਲਵੰਤੁ ਪਤਿਵੰਤੁ।।<br>
ਜੀਵਨ ਮੁਕਤਿ ਜਿਸੁ ਰਿਦੈ ਭਗਵੰਤੁ।। (23/8)

ਪਰ ਨੌਵੀਂ ਅਸ਼ਟਪਦੀ ਵਿੱਚ ''ਜੀਵਨ ਮੁਕਤਿ'' ਦੇ ਲੱਛਣ ਅਜਿਹੀ ਤਰ੍ਹਾਂ ਕੀਤੇ ਹਨ ਕਿ ਉਹ ਸੰਸਾਰੀ ਕੀਮਤਾਂ ਤੋਂ ਨਿਰਲੇਪ ਹੈ :

ਪ੍ਰਭ ਕੀ ਆਗਿਆ ਆਤਮ ਹਿਤਾਵੈ॥
ਜੀਵਨ ਮੁਕਤਿ ਸੋਊ ਕਹਾਵੈ॥
ਤੈਸਾ ਹਰਖੁ ਤੈਸਾ ਉਸੁ ਸੋਗੁ॥
ਸਦਾ ਅਨੰਦੁ ਤਹ ਨਹੀ ਬਿਓਗੁ॥
ਤੈਸਾ ਸੁਵਰਨੁ ਤੈਸੀ ਉਸੁ ਮਾਟੀ॥
ਤੈਸਾ ਅੰਮ੍ਰਿਤੁ ਤੈਸੀ ਬਿਖੁ ਖਾਟੀ॥
ਤੈਸਾ ਮਾਨੁ ਤੈਸਾ ਅਭਿਮਾਨੁ॥
ਤੈਸਾ ਰੰਕ ਤੈਸਾ ਰਾਜਾਨੁ॥
ਜੋ ਵਰਤਾਏ ਸਾਈ ਜੁਗਤਿ॥
ਨਾਨਕ ਓਹੁ ਪੁਰਖੁ ਕਹੀਐ ਜੀਵਨ ਮੁਕਤਿ॥ (9/7)

ਜਿਸ ਜੀਵਨ-ਮੁਕਤਿ ਨੂੰ ਤੇਈਵੀਂ ਅਸ਼ਟਪਦੀ ਵਿਚ ''ਧਨਵੰਤੁ ਤੇ ਪਤਿਵੰਤੁ'' ਕਿਹਾ ਹੈ ਉਸੇ ਨੂੰ ਨੌਵੀਂ ਵਿੱਚ ਸੋਨੇ ਤੇ ਮਿੱਟੀ ਨੂੰ ਇੱਕ ਨਜ਼ਰ ਨਾਲ ਦੇਖਣ ਵਾਲਾ ਤੇ ''ਮਾਨੁ'' ਤੇ ''ਅਭਿਮਾਨੁ'' ਨੂੰ ਇੱਕੋ ਜਿਹਾ ਮੰਨਣ ਵਾਲਾ ਦੱਸਿਆ ਹੈ। ਇੱਕ ਪਾਸੇ ਉਹ ''ਕੁਲਵੰਤ'' ਹੈ, ਦੂਜੇ ਪਾਸੇ ਰੰਕ ਤੇ ਰਾਜੇ ਨੂੰ ਇੱਕੋ ਦਰਜੇ ਉੱਤੇ ਰੱਖਦਾ ਹੈ। ਇੱਥੋਂ ਸਾਫ਼ ਹੈ ਕਿ ਜੀਵਨ-ਮੁਕਤਿ ਦੀਆਂ ਕੀਮਤਾਂ ਵਿੱਚ ਪਰਿਵਰਤਨ ਆ ਰਿਹਾ ਹੈ। ਨਾਮ ਜਪਣ ਵਾਲਾ ਸ਼ੁਰੂ ਵਿੱਚ ਹੀ ਜੀਵਨ-ਮੁਕਤਿ ਦੀ ਨਿਰਲੇਪਤਾ ਦਾ ਧਾਰਨੀ ਨਹੀਂ ਬਣ ਜਾਂਦਾ। ਪਹਿਲੋਂ ਉਸ ਦਾ ਮਨ ਪਵਿੱਤਰ ਬਣਦਾ ਹੈ, ਫੇਰ ਬੁੱਧੀ ਉਜਲੀ ਹੁੰਦੀ ਹੈ ਤੇ ਅੰਤ ਉੱਤੇ ਆਤਮ-ਪ੍ਰਕਾਸ਼ ਵਾਪਰਦਾ ਹੈ। ਇਸ ਤਰ੍ਹਾਂ ਦੇ ਵਿਕਾਸ ਦੇ ਦਰਜਿਆਂ ਨੂੰ ਗੁਰੂ ਨਾਨਕ ਨੇ ਜਪੁਜੀ ਦੇ ਪੰਜ-ਖੰਡਾਂ (ਪਉੜੀ 34-37) ਵਿੱਚ ਇੱਕ ਦੂਜੇ ਤੋਂ ਨਿਖੇੜਿਆ ਹੈ। ਹਰ ਖੰਡ ਵਿੱਚ ਸਾਧਕ ਦੀ ਬੁੱਧੀ ਵਿੱਚ ਨਵੇਂ ਵਿਚਾਰ ਆਉਂਦੇ ਹਨ, ਉਸ ਦੇ ਮਨੋਭਾਵ ਬਦਲਦੇ ਹਨ ਤੇ ਉਸ ਦਾ ਕਰਮ ਨਵੀਂ ਨੁਹਾਰ ਧਾਰਦਾ ਹੈ। ਇਨ੍ਹਾਂ ਵਿਭਿੰਨ ਤਬਦੀਲੀਆਂ ਦੇ ਨਾਲ ਉਸ ਦੀਆਂ ਜੀਵਨ-ਕੀਮਤਾਂ ਵੀ ਬਦਲਦੀਆਂ ਹਨ। ਸੁਖਮਨੀ ਵਿੱਚ ਸਾਧਕ ਦੇ ਵਿਕਾਸ ਦੇ ਵੱਖ-ਵੱਖ ਦਰਜਿਆਂ ਨਾਲ ਸੰਬੰਧਿਤ ਕੀਮਤਾਂ ਦਾ ਵਰਣਨ ਹੈ। ਕਿਧਰੇ ਕਈ ਦਰਜਿਆਂ ਦੀਆਂ ਕੀਮਤਾਂ ਇੱਕੋ ਥਾਂ ਮਿਲਾ ਕੇ ਲਿਖੀਆਂ ਹਨ, ਕਿਤੇ ਇੱਕ ਦਰਜੇ ਦੀਆਂ ਵੱਖਰੀਆਂ। ਜਿੱਥੇ ਗੁਰੂ ਅਰਜਨ ਦੇਵ ਜੀ ਵੱਖ ਵੱਖ ਕੀਮਤਾਂ ਪੇਸ਼ ਕਰਦੇ ਹਨ ਉੱਥੇ ਸ਼ਾਇਦ ਵਿਭਿੰਨ ਦਰਜਿਆਂ ਦੇ ਪਾਠਕਾਂ ਨੂੰ ਮੁੱਖ ਰੱਖ ਰਹੇ ਹੁੰਦੇ ਹਨ। ਰਲੀਆਂ ਮਿਲੀਆਂ ਕੀਮਤਾਂ ਲਿਖਣ ਵੇਲੇ ਉਹ ਸਾਧਾਰਨ ਪਾਠਕਾਂ ਨੂੰ ਸੰਬੋਧਨ ਕਰ ਰਹੇ ਜਾਪਦੇ ਹਨ, ਜਿਵੇਂ ਹੇਠਲੀ ਪਉੜੀ ਵਿੱਚ :

ਖੇਮ ਸਾਂਤਿ ਰਿਧਿ ਨਵ ਨਿਧਿ॥
ਬੁਧਿ ਗਿਆਨੁ ਸਰਬ ਤਹ ਸਿਧਿ॥
ਬਿਦਿਆ ਤਪੁ ਜੋਗੁ ਪ੍ਰਭ ਧਿਆਨੁ॥
ਗਿਆਨੁ ਸ੍ਰੇਸਟ ਊਤਮ ਇਸਨਾਨੁ॥
ਚਾਰਿ ਪਦਾਰਥ ਕਮਲ ਪ੍ਰਗਾਸ॥
ਸਭ ਕੈ ਮਧਿ ਸਗਲ ਤੇ ਉਦਾਸ॥
ਸੁੰਦਰੁ ਚਤੁਰੁ ਤਤ ਕਾ ਬੇਤਾ॥

ਸਮਦਰਸੀ ਏਕ ਦ੍ਰਿਸਟੇਤਾ।।
ਇਹ ਫਲ ਤਿਸੁ ਜਨ ਕੇ ਮੁਖਿ ਭਨੇ।।
ਗੁਰ ਨਾਨਕ ਨਾਮ ਬਚਨ ਮਨਿ ਸੁਨੇ।। (24/6)

ਸਾਧਾਰਨ ਪਾਠਕਾਂ ਵਿੱਚੋਂ ਬਹੁਤਿਆਂ ਨੂੰ ਸਰੀਰਿਕ, ਪਦਾਰਥਿਕ ਤੇ ਆਰਥਿਕ ਕੀਮਤਾਂ ਦੀ ਖਿੱਚ ਪੈਂਦੀ ਹੈ ਤੇ ਦੂਜੇ ਦਰਜੇ ਉੱਤੇ ਸਮਾਜਿਕ ਕੀਮਤਾਂ ਦੀ। ਗੁਰੂ ਅਰਜਨ ਸਾਹਿਬ ਇਨ੍ਹਾਂ ਦੋਹਾਂ ਤਰ੍ਹਾਂ ਦੀਆਂ ਕੀਮਤਾਂ ਦਾ ਵਰਣਨ ਬਹੁਤ ਵਾਰ ਕਰਦੇ ਹਨ :

(ੳ) ਸਾਧ ਸੰਗਿ ਹਰਿ ਹਰਿ ਜਸ ਕਹਤ।।
ਸਰਬ ਰੋਗ ਤੇ ਓਹੁ ਹਰਿ ਜਨੁ ਰਹਤ।।(14/4)
(ਅ) ਅਨਿਕ ਉਪਾਵੀ ਰੋਗੁ ਨ ਜਾਇ।।
ਰੋਗੁ ਮਿਟੈ ਹਰਿ ਅਵਖਧੁ ਲਾਇ।। (19/2)
(ੲ) ਮਿਰਤਕ ਕਉ ਜੀਵਾਲਨਹਾਰ।।
ਭੂਖੇ ਕਉ ਦੇਵਤ ਅਧਾਰ।। (15/7)
(ਸ) ਜਿਸ ਧਨ ਕਉ ਚਾਰਿ ਕੁੰਟ ਉਠਿ ਧਾਵਹਿ।।
ਸੋ ਧਨੁ ਹਰਿ ਸੇਵਾ ਤੇ ਪਾਵਹਿ।। (19/2)

ਧਾਰਮਿਕ ਪਾਠਕ ਜਦੋਂ ਅਜਿਹੀਆਂ ਤੁਕਾਂ ਪੜ੍ਹਦਾ ਹੈ ਤਾਂ ਉਸਦੇ ਅੰਦਰ ਇੱਕ ਆਸ ਜਾਗਦੀ ਹੈ ਕਿ ਉਹ ਇਨ੍ਹਾਂ ਕੀਮਤਾਂ ਦਾ ਅਧਿਕਾਰੀ ਬਣ ਰਿਹਾ ਹੈ। ਜਿਸ ਨਾਮ ਜਪਣ ਦੀ ਇਨ੍ਹਾਂ ਤੁਕਾਂ ਵਿੱਚ ਤਾਕੀਦ ਹੈ ਉਸ ਬਾਰੇ ਉਹ ਬੜਾ ਸੌਖਾ ਜਿਹਾ ਸੰਕਲਪ ਧਾਰ ਲੈਂਦਾ ਹੈ। ਕਿਉਂਕਿ ਉਹ ਧਾਰਮਿਕ ਪਾਠਕ ਹੈ ਇਸ ਲਈ ਨਿਰੰਕਾਰ ਦੀ ਹੋਂਦ ਵਿੱਚ ਯਕੀਨ ਰੱਖਦਾ ਹੈ, ਚਾਹੇ ਇਹ ਯਕੀਨ ਕਿਸੇ ਬੌਧਿਕ ਵਿਸ਼ਵਾਸ ਜਾਂ ਤਰਕ ਉੱਤੇ ਆਧਾਰਿਤ ਨਹੀਂ ਹੁੰਦਾ। ਘਰ ਦੇ ਵਾਤਾਵਰਣ, ਸਕੂਲਾਂ, ਕਾਲਜਾਂ ਦੇ ਅਧਿਆਪਕਾਂ ਜਾਂ ਧਰਮ-ਅਸਥਾਨਾਂ ਦੇ ਵਕਤਿਆਂ ਤੋਂ ਉਸ ਨੇ ਸੁਭਾਵਿਕ ਇਹ ਯਕੀਨ ਗ੍ਰਹਿਣ ਕੀਤਾ ਹੁੰਦਾ ਹੈ। ਇਸ ਯਕੀਨ ਅਧੀਨ ਉਹ ਗੁਰਦੁਵਾਰੇ ਜਾਂਦਾ, ਕੀਰਤਨ ਸੁਣਦਾ, ਗੁਰੂ ਗ੍ਰੰਥ ਸਾਹਿਬ ਦਾ ਦਰਸ਼ਨ ਕਰਦਾ ਜਾਂ ਵਾਕ ਲੈਂਦਾ, ਨਿਤ-ਨੇਮ ਦੀਆਂ ਬਾਣੀਆਂ ਦਾ ਪਾਠ ਕਰਦਾ ਤੇ ਨਿਰੰਕਾਰ ਕੋਲੋਂ ਭੇਂਣਾਂ ਪੂਰੀਆਂ ਕਰਾਉਣ ਲਈ ਅਰਦਾਸਾਂ ਕਰਦਾ ਹੈ। ਚਾਹੇ ਗੁਰਬਾਣੀ ਵਿੱਚ ਸਵਾਸ ਸਵਾਸ ਨਾਮ ਜਪਣ ਦੀ ਤਾਕੀਦ ਹੈ ਪਰ ਉਹ ਰੋਜ਼ਾਨਾ ਕੁਝ ਸਮਾਂ ਧਰਮ ਲਈ ਕੱਢ ਕੇ ਸਮਝਦਾ ਹੈ ਕਿ ਮੈਂ ਨਾਮ ਜਪ ਰਿਹਾ ਹਾਂ ਇਸ ਲਈ ਮੈਨੂੰ ਸੁਖਮਨੀ ਵਿੱਚ ਅੰਕਿਤ ਸੰਸਾਰੀ ਕੀਮਤਾਂ ਪ੍ਰਾਪਤ ਹੋਣਗੀਆਂ। ਇਹ ਆਸ ਪੈਦਾ ਕਰਨ ਵਿੱਚ ਉਪਰੋਕਤ ਕਿਸਮ ਦੀਆਂ ਤੁਕਾਂ ਦਾ ਬਹੁਤ ਵੱਡਾ ਹਿੱਸਾ ਹੈ।

ਕਦੀ ਕਦੀ ਜਦ ਇਹੋ ਜਿਹਾ ਧਾਰਮਿਕ ਪਾਠਕ ਸੰਕਟ ਕਾਲ ਵਿੱਚ ਗ੍ਰਸਤ ਹੋ ਜਾਂਦਾ ਹੈ ਤਾਂ ਸੁਖਮਨੀ ਉਸ ਦੀ ਹੋਰ ਵੀ ਅਧਿਕ ਸਹਾਇਤਾ ਕਰਦੀ ਹੈ। ਸੁਖਮਨੀ ਜੇ ਇੱਕ ਪਾਸੇ ਸੰਸਾਰੀ ਕੀਮਤਾਂ ਦੀ ਪ੍ਰਾਪਤੀ ਵਾਲਿਆਂ ਨੂੰ ਕ੍ਰਿਤੱਗਅਤਾ ਵਜੋਂ ਨਾਮ ਜਪਣ ਲਈ ਪ੍ਰੇਰਦੀ ਹੈ ਤੇ ਦੂਜੇ ਪਾਸੇ ਇਨ੍ਹਾਂ ਕੀਮਤਾਂ ਦੀ ਥੁੜ੍ਹ ਪ੍ਰਤੀਤ ਕਰਨ ਵਾਲਿਆਂ ਨੂੰ ਪ੍ਰਾਪਤੀ ਦਾ ਇਕਰਾਰ ਦੁਆਉਂਦੀ ਹੈ ਤਾਂ ਤੀਜੇ ਪਾਸੇ ਅਪਦਾ ਵਿੱਚ ਫਸੇ ਲੋਕਾਂ ਨੂੰ ਸੰਕਟ ਟਾਲਣ ਦਾ ਭਰੋਸਾ ਵੀ ਬੰਨ੍ਹਾਉਂਦੀ ਹੈ :

(ੳ) ਜਿਹ ਮੁਸਕਲ ਹੋਵੈ ਅਤਿ ਭਾਰੀ।।

ਹਰਿ ਕੋ ਨਾਮੁ ਖਿਨ ਮਾਹਿ ਉਧਾਰੀ।। (2/1)

(ਅ) ਸਗਲ ਸ੍ਰਿਸਟਿ ਕੋ ਰਾਜਾ ਦੁਖੀਆ।।

ਹਰਿ ਕਾ ਨਾਮੁ ਜਪਤ ਹੋਇ ਸੁਖੀਆ।। (2/2)

(ੲ) ਅਨਿਕ ਬਿਘਨ ਜਹਿ ਆਇ ਸੰਘਾਰੈ।।

ਹਰਿ ਕਾ ਨਾਮੁ ਤਤਕਾਲ ਉਧਾਰੈ।। (2/3)

ਸੁਖਮਨੀ ਦੇ ਕਈ ਪਾਠਕਾਂ ਦਾ ਇਹ ਆਮ ਤਜਰਬਾ ਹੈ ਕਿ ਜਦ ਕਦੇ ਉਨ੍ਹਾਂ ਦਾ ਮਨ ਚਿੰਤਾ ਵਿੱਚ ਡੁੱਬਾ ਹੁੰਦਾ ਹੈ ਤਾਂ ਇਸ ਬਾਣੀ ਦਾ ਇਕਾਗਰ ਮਨ ਨਾਲ ਕੀਤਾ ਪਾਠ ਉਨ੍ਹਾਂ ਦੇ ਮਨ ਦਾ ਬੋਝ ਹਲਕਾ ਕਰਦਾ ਹੈ। ਜਦ ਹਾਲਾਤ ਇੰਨੇ ਪ੍ਰਤਿਕੂਲ ਹੋਣ ਕਿ ਮਨ-ਮੰਡਲ ਉੱਤੇ ਨਿਰਾਸਤਾ ਦੇ ਬੱਦਲ ਡੂੰਘੇ ਛਾ ਜਾਣ ਤਾਂ ਇਹ ਬਾਣੀ ਧੁੱਪ ਦੀ ਚਿੱਟੀ ਕੰਨੀ ਦਿਖਾਉਂਦੀ ਹੈ। ਜਦ ਮੁਸੀਬਤ ਮਾਰਿਆ ਵਿਅਕਤੀ ਸਭ ਮਨੁੱਖੀ ਆਸਰਿਆਂ ਦੇ ਦਰ ਖੜਕਾ ਕੇ ਨਿਰਾਸ ਵਾਪਸ ਮੁੜਦਾ ਹੈ ਤੇ ਉਸਦਾ ਦਿਲ ਟੁੱਟਣ ਲੱਗਦਾ ਹੈ ਤਾਂ ਇਸ ਬਾਣੀ ਦਾ ਪਾਠ ਉਸ ਨੂੰ ਸੁਝਾ ਦੇਂਦਾ ਹੈ ਕਿ ਹਾਲੇ ਵੀ ਇੱਕ ਦਰ ਐਸਾ ਹੈ ਜੋ ਕਿਸੇ ਨੂੰ, ਕਦੇ ਵੀ, ਨਿਰਾਸ ਨਹੀਂ ਮੁੜਨ ਦੇਂਦਾ ਤੇ ਜਿਸ ਦੀ ਸਮਰੱਥਾ ਤੋਂ ਕਿਸੇ ਸੰਕਟ ਦਾ ਹੱਲ ਵੀ ਬਾਹਰ ਨਹੀਂ। ਨਿਰਾਸਤਾ ਦੀ ਖਾਈ ਵਿੱਚ ਡੂੰਘੇ ਧਸੇ ਮਨਾਂ ਨੂੰ ਇਹ ਬਾਣੀ ਉਤਾਂਹ ਲਿਆਉਂਦੀ ਤੇ ਧੀਰਜ ਬਖ਼ਸ਼ਦੀ ਹੈ। ਇਸ ਦੇ ਰਚਨਹਾਰ ਨੇ ਇਸ ਦੀ ਰਚਨਾ ਐਸੀ ਵਿਉਂਤ ਨਾਲ ਕੀਤੀ ਹੈ ਕਿ ਇਹ ਕਈ ਵੱਖ-ਵੱਖ ਢੰਗਾਂ ਨਾਲ ਪਾਠਕ ਦਾ ਹੌਂਸਲਾ ਉੱਚਾ ਕਰਦੀ ਹੈ। ਕਦੇ ਇਹ ਨਾਮ ਦੇ ਗੁਣ ਗਾਉਂਦੀ ਹੈ, ਕਦੇ ਸਾਧ-ਸੰਗ ਦੀ ਮਹਿਮਾ ਕਰਦੀ ਹੈ, ਕਦੇ ਨਿਰੰਕਾਰ ਦੀਆਂ ਸ਼ਕਤੀਆਂ ਤੇ ਮਿਹਰਾਂ ਗਿਣਦੀ ਹੈ। ਹਰ ਪਾਸਿਓਂ ਪਾਠਕ ਨੂੰ ਇਹ ਹੀ ਪ੍ਰਭਾਵ ਮਿਲਦਾ ਹੈ ਕਿ ਉਹ ਇੱਕ ਐਸੇ ਵਿਸ਼ਵ ਦਾ ਵਾਸੀ ਹੈ ਜਿਸ ਵਿੱਚ ਦੁੱਖ ਨਾਲੋਂ ਸੁੱਖ ਦਾ ਪ੍ਰਬੰਧ ਵਧੇਰੇ ਹੈ। ਅਸਲ ਗੱਲ ਹੈ ਹੀ ਇਹ ਕਿ ਜ਼ਿੰਦਗੀ ਮਨੁੱਖ ਦੀ ਮਿੱਤਰ ਹੈ, ਵੈਰੀ ਨਹੀਂ। ਸੁਖਮਨੀ ਲਿਖਣ ਦੇ ਹੋਰ ਕਈ ਮੰਤਵ ਹੋਣਗੇ। ਪਰ ਇਸ ਦੀ ਵਿਉਂਤ ਤੋਂ ਇਸ ਦੀ ਰਚਨਾ ਦਾ ਇੱਕ ਵੱਡਾ ਮੰਤਵ ਆਸ਼ਾਵਾਦ ਪੈਦਾ ਕਰਨਾ ਸਿੱਧ ਹੁੰਦਾ ਹੈ। ਜਦੋਂ ਕਿਹਾ ਜਾਂਦਾ ਹੈ ਕਿ ਇਸ ਦਾ ਪਾਠ ਮਨ ਨੂੰ ਸ਼ਾਂਤੀ ਦੇਂਦਾ ਹੈ ਤਾਂ ਅਸਲ ਵਿੱਚ ਇਸ਼ ਦੇ ਆਸ਼ਾਵਾਦੀ ਪ੍ਰਭਾਵ ਦੀ ਹੀ ਹਾਮੀ ਭਰੀ ਜਾਂਦੀ ਹੈ। ਹੇਠਲੀਆਂ ਤੁਕਾਂ ਵਿੱਚ ਆਸ ਸ਼ਬਦ ਵਾਰ ਵਾਰ ਆਉਣ ਤੋਂ ਸੁਖਮਨੀ ਦਾ ਆਸ਼ਾਵਾਦ ਸਾਫ਼ ਟਪਕਦਾ ਹੈ :

(ੳ) ਪ੍ਰਭ ਕੈ ਸਿਮਰਨਿ ਪੂਰਨ ਆਸਾ।। (1/4)

(ਅ) ਤਜਹੁ ਸਿਆਨਪ ਸੁਰਿ ਜਨਹੁ ਸਿਮਰਹੁ ਹਰਿ ਹਰਿ ਰਾਇ।।

ਏਕ ਆਸ ਹਰਿ ਮਨਿ ਰਖਹੁ ਨਾਨਕ ਦੂਖੁ ਭਰਮੁ ਭਉ ਜਾਇ।। (14/ਸਲੋਕ)

(ੲ) ਏਕ ਆਸ ਰਾਖਹੁ ਮਨ ਮਾਹਿ।। (19/1)

(ਸ) ਭਉ ਬਿਨਸੈ ਪੂਰਨ ਹੋਇ ਆਸਾ।। (19/3)

ਹੇਠਲੀਆਂ ਤੁਕਾਂ ਪੜ੍ਹ ਕੇ ਕੌਣ ਹੈ ਜਿਸ ਦਾ ਚਿੰਤਾ ਭਰਿਆ ਮਨ ਨਿਸਚਿੰਤ ਨਾ ਹੋ ਜਾਏ ? :

(ੳ) ਟੂਟੀ ਗਾਢਨਹਾਰ ਗੋੁਪਾਲ।।

ਸਰਬ ਜੀਆ ਆਪੇ ਪ੍ਰਤਿਪਾਲ।।

ਸਗਲ ਕੀ ਚਿੰਤਾ ਜਿਸੁ ਮਨ ਮਾਹਿ।।

ਤਿਸ ਤੇ ਬਿਰਥਾ ਕੋਈ ਨਾਹਿ।। (15/1)

(ਅ) ਪ੍ਰਤਿਪਾਲੈ ਜੀਅਨ ਬਹੁ ਭਾਤਿ।।
ਜੋ ਜੋ ਰਚਿਓ ਸੁ ਤਿਸਹਿ ਧਿਆਤਿ।।
ਜਿਸੁ ਭਾਵੈ ਤਿਸੁ ਲਏ ਮਿਲਾਇ।।
ਭਗਤਿ ਕਰਹਿ ਹਰਿ ਕੇ ਗੁਣ ਗਾਇ।।
ਮਨ ਅੰਤਰਿ ਬਿਸ੍ਵਾਸ ਕਰਿ ਮਾਨਿਆ।।
ਕਰਨਹਾਰੁ ਨਾਨਕ ਇਕੁ ਜਾਨਿਆ।। (22/3)

(ੲ) ਪੂਰੇ ਗੁਰ ਕਾ ਸੁਨਿ ਉਪਦੇਸੁ।।
ਪਾਰਬ੍ਰਹਮੁ ਨਿਕਟਿ ਕਰਿ ਪੇਖੁ।।
ਸਾਸਿ ਸਾਸਿ ਸਿਮਰਹੁ ਗੋਬਿੰਦ।।
ਮਨ ਅੰਤਰ ਕੀ ਉਤਰੈ ਚਿੰਦ।। (24/1)

ਧਾਰਮਿਕ ਪਾਠਕਾਂ ਵਿੱਚੋਂ ਕਈਆਂ ਨੂੰ ਸਰੀਰਿਕ, ਪਦਾਰਥਿਕ ਤੇ ਆਰਥਿਕ ਕੀਮਤਾਂ ਤੋਂ ਸਿਵਾਏ ਬੌਧਿਕ, ਨੈਤਿਕ ਤੇ ਆਤਮਿਕ ਕੀਮਤਾਂ ਦੀ ਸੋਝੀ ਵੀ ਹੁੰਦੀ ਹੈ। ਸੁਖਮਨੀ ਉਨ੍ਹਾਂ ਦੀ ਆਸ-ਪੂਰਤੀ ਦੀ ਵੀ ਜ਼ਾਮਨ ਹੈ :

(ੳ) ਪ੍ਰਭ ਦਇਆ ਤੇ ਮਤਿ ਊਤਮ ਹੋਇ।। (6/8)

(ਅ) ਪ੍ਰਭ ਕਉ ਸਿਮਰਹਿ ਤਿਨ ਆਤਮੁ ਜੀਤਾ।।
ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ।। (1/6)

(ੲ) ਅਨਿਕ ਪੁਨਹਿ ਚਰਨ ਕਰਤ ਨਹੀ ਤਰੈ।।
ਹਰਿ ਕੋ ਨਾਮੁ ਕੋਟਿ ਪਾਪੁ ਪਰਹਰੈ।। (2/1)

(ਸ) ਹਉ ਮੈਲਾ ਮਲੁ ਕਬਹੁ ਨ ਧੋਵੈ।।
ਹਰਿ ਕਾ ਨਾਮੁ ਕੋਟਿ ਪਾਪ ਖੋਵੈ।। (2/3)

(ਹ) ਭਗਤਿ ਭਾਇ ਆਤਮ ਪਰਗਾਸ।। (19/3)

ਸੁਖਮਨੀ ਦਾ ਪਰਮਾਰਥਿਕ ਆਸ਼ਾਵਾਦ ਇਸ ਦੇ ਸੰਸਾਰੀ ਆਸ਼ਾਵਾਦ ਦੇ ਸਾਵੇਂ ਤੁਲਦਾ ਹੈ। ਇਸ ਦੁਨੀਆ ਦੇ ਸੰਕਟ ਤੋਂ ਸਿਵਾਏ ਇਹ ਬਾਣੀ ਅਗਲੀ ਦੁਨੀਆ ਦੇ ਸੰਕਟ ਦੀ ਨਿਵਿਰਤੀ ਦਾ ਵੀ ਯਕੀਨ ਦੁਆਉਂਦੀ ਹੈ। ਜਿਨ੍ਹਾਂ ਧਾਰਮਿਕ ਲੋਕਾਂ ਨੂੰ ਗੁਰਬਾਣੀ ਅਨੁਸਾਰ ਅਗਲੀ ਦੁਨੀਆ ਦੇ ਜੀਵਨ ਦਾ ਨਿਸ਼ਚਾ ਬੱਝ ਜਾਂਦਾ ਹੈ ਉਨ੍ਹਾਂ ਲਈ ਉਸ ਵਿਚ ਮਿਲਣ ਵਾਲੇ ਦੁੱਖਾਂ ਦੀ ਚਿੰਤਾ ਬਹੁਤ ਵੱਡਾ ਮਸਲਾਂ ਬਣ ਜਾਂਦੀ ਹੈ। ਜਿਨ੍ਹਾਂ ਨੂੰ ਇਸ ਚਿੰਤਾ ਨਾਲ ਵਾਹ ਨਹੀਂ ਪਿਆ ਉਹ ਇਸ ਦੇ ਬੋਝ ਦਾ ਅਨੁਮਾਨ ਨਹੀਂ ਬਣਾ ਸਕਦੇ। ਇਸ ਦੁੱਖ ਨਾਲ ਪ੍ਰੀਚਿਤ ਵਿਅਕਤੀ ਸੁਖਮਨੀ ਦੇ ਇਸ ਬੋਝ ਨੂੰ ਹਲਕਾ ਕਰਨ ਵਾਲੇ ਪ੍ਰਭਾਵ ਨੂੰ ਗ੍ਰਹਿਣ ਕਰਕੇ ਗੁਰੂ ਅਰਜਨ ਦੇਵ ਦੇ ਬਹੁਤ ਰਿਣੀ ਹੁੰਦੇ ਹਨ :

(ੳ) ਜਹ ਮਾਤ ਪਿਤਾ ਸੁਤ ਮੀਤ ਨ ਭਾਈ।।
ਮਨ ਊਹਾ ਨਾਮੁ ਤੇਰੈ ਸੰਗਿ ਸਹਾਈ।।
ਜਹ ਮਹਾ ਭਇਆਨ ਦੂਤ ਜਮ ਦਲੈ।।
ਤਹ ਕੇਵਲ ਨਾਮੁ ਸੰਗਿ ਤੇਰੈ ਚਲੈ।। (2/1)

(ਅ) ਜਿਹ ਮਾਰਗ ਕੇ ਗਨੇ ਜਾਹਿ ਨ ਕੋਸਾ॥
ਹਰਿ ਕਾ ਨਾਮੁ ਊਹਾ ਸੰਗਿ ਤੋਸਾ॥
ਜਿਹ ਪੈਡੈ ਮਹਾ ਅੰਧ ਗੁਬਾਰਾ॥
ਹਰਿ ਕਾ ਨਾਮੁ ਸੰਗਿ ਉਜੀਆਰਾ॥
ਜਹਾ ਪੰਥਿ ਤੇਰਾ ਕੋ ਨ ਸਿਞਾਨੂ॥
ਹਰਿ ਕਾ ਨਾਮੁ ਤਹ ਨਾਲਿ ਪਛਾਨੂ॥
ਜਹ ਮਹਾ ਭਇਆਨ ਤਪਤਿ ਬਹੁ ਘਾਮ॥
ਤਹ ਹਰਿ ਕੇ ਨਾਮ ਕੀ ਤੁਮ ਊਪਰਿ ਛਾਮ॥
ਜਹਾ ਤ੍ਰਿਖਾ ਮਨ ਤੁਝੁ ਆਕਰਖੈ॥
ਤਹ ਨਾਨਕ ਹਰਿ ਹਰਿ ਅੰਮ੍ਰਿਤੁ ਬਰਖੈ॥ (2/4)
(ੲ) ਅਨਿਕ ਜੋਨਿ ਜਨਮੈ ਮਰਿ ਜਾਮ॥
ਨਾਮੁ ਜਪਤ ਪਾਵੈ ਬਿਸ੍ਰਾਮ॥ (2/3)

ਨਿਰੰਕਾਰ ਨੂੰ ਹਰ ਤਰ੍ਹਾਂ ਦੇ ਸੰਕਟ ਹਰਨ ਵਾਲਾ ਮੰਨਣ ਲਈ ਜ਼ਰੂਰੀ ਹੈ ਕਿ ਉਸ ਨੂੰ ਸਰਬ-ਸ਼ਕਤੀਮਾਨ ਵੀ ਮੰਨਿਆ ਜਾਵੇ। ਉਹ ਤਾਂ ਹੀ ਸਭ ਮਨੁੱਖ-ਵਿਰੋਧੀ ਸ਼ਕਤੀਆਂ ਨੂੰ ਟਾਲ ਸਕਦਾ ਹੈ ਜੇ ਉਸ ਦੀ ਆਪਣੀ ਸ਼ਕਤੀ ਸੱਭ ਤੋਂ ਵੱਧ ਹੋਵੇ। ਦੈਵੀ ਸ਼ਕਤੀ ਦੀ ਮਹਾਨਤਾ ਦਾ ਸੁਝਾ ਦੇਣ ਲਈ ਗੁਰਬਾਣੀ ਵਿੱਚ ਰਾਜਸੀ ਰੂਪਕ ਬਹੁਤ ਵਰਤਿਆ ਗਿਆ ਹੈ। ਨਿਰੰਕਾਰ ਇੱਕ ਪਾਤਸ਼ਾਹ ਹੈ ਜੋ ਇਕ ਸ਼ਾਹਾਨਾ ਦਰਬਾਰ ਵਿੱਚ ਬੈਠਾ ਆਪਣੇ ਹੁਕਮ ਨਾਲ ਸਾਰੀ ਸ੍ਰਿਸ਼ਟੀ ਦਾ ਪ੍ਰਬੰਧ ਕਰਦਾ ਤੇ ਇਸ ਵਿੱਚ ਵਸਦੇ ਜੀਵਾਂ ਨੂੰ ਸੰਭਾਲਦਾ ਹੈ। ਨਿਰੰਕਾਰ ਦੇ ਇਸ ਤਰ੍ਹਾਂ ਦੇ ਬਿਰਦ ਦੇ ਆਸਰੇ ਸੁਖਮਨੀ ਦਾ ਆਸ਼ਾਵਾਦ ਉਸਰਦਾ ਹੈ ਤੇ ਆਸ਼ਾਵਾਦ ਦੇ ਆਸਰੇ ਇਸ ਦਾ ਸ਼ਾਂਤੀ ਦਾ ਪ੍ਰਭਾਵ ਸਮਝ ਆਉਂਦਾ ਹੈ।

# ਸੁਖਮਨੀ ਦਾ ਦਾਰਸ਼ਨਿਕ ਤੱਤ

ਸੁਖਮਨੀ ਦੀਆਂ ''ਆਪਿ ਸਤਿ ਕੀਆ ਸਭੁ ਸਤਿ'' ਤੇ ''ਆਪਿ ਸਤਿ ਸਤਿ ਸਭ ਧਾਰੀ'' ਵਰਗੀਆਂ ਤੁਕਾਂ ਨਵੇਂ ਜ਼ਮਾਨੇ ਦੇ ਦਾਰਸ਼ਨਿਕ ਰੁਚੀਆਂ ਵਾਲੇ ਪਾਠਕਾਂ ਵਿੱਚ ਬਹੁਤ ਪ੍ਰਸਿੱਧ ਹਨ। ਇਸ ਦਾ ਕਾਰਣ ਇਹ ਹੈ ਕਿ ਭੌਤਿਕਵਾਦ ਦੀ ਪ੍ਰਧਾਨਤਾ ਦੇ ਜੁਗ ਵਿੱਚ ਦ੍ਰਿਸ਼ਟਮਾਨ ਜਗਤ ਦਾ ਮਹੱਤ੍ਵ ਵੱਧ ਰਿਹਾ ਹੈ। ਇੰਦ੍ਰਾਵੀ ਜਗਤ ਨੂੰ ਅਸਲ ਮੰਨ ਕੇ ਵਿਗਿਆਨੀ ਪੰਜਾਂ ਇੰਦਰਿਆਂ ਵਿੱਚੋਂ ਇੱਕ ਜਾਂ ਬਹੁਤਿਆਂ ਦੀ ਸਹਾਇਤਾ ਨਾਲ ਇਸ ਦੀ ਖੋਜ ਕਰਦਾ ਹੈ। ਜਿੱਥੇ ਇੰਦਰੇ ਇਸ ਖੋਜ ਨੂੰ ਕਾਫ਼ੀ ਦੂਰ ਨਾ ਲਿਜਾ ਸਕਣ; ਉੱਥੇ ਜੰਤਰਾਂ ਦੁਆਰਾ ਇਨ੍ਹਾਂ ਦੀ ਸਮਰੱਥਾ ਵਿੱਚ ਵਾਧਾ ਕੀਤਾ ਜਾਂਦਾ ਹੈ। ਇਸ ਖੋਜ ਤੋਂ ਜੋ ਸਿੱਟੇ ਪ੍ਰਾਪਤ ਹੁੰਦੇ ਹਨ ਉਹ ਵਿਗਿਆਨਕ ਨ੍ਹਿਯਮਾਂ ਦੇ ਰੂਪ ਵਿੱਚ ਪ੍ਰਤਿਪਾਦਿਤ ਹੁੰਦੇ ਹਨ। ਇਨ੍ਹਾਂ ਨਿਯਮਾਂ ਨੂੰ ਮੁੱਖ ਰੱਖ ਕੇ ਅਜਿਹੀਆਂ ਕਾਢਾਂ ਕੱਢੀਆਂ ਜਾਂਦੀਆਂ ਹਨ ਜਿਨ੍ਹਾਂ ਦੁਆਰਾ ਮਨੁੱਖ ਦਾ ਧਰਤੀ ਉੱਤੇ ਜੀਵਨ ਸੁਖਾਵਾਂ ਬਣਦਾ ਹੈ। ਸਾਇੰਸ ਦੇ ਨਿੱਤ ਨਵੇਂ ਚਮਤਕਾਰਾਂ ਨੇ ਬਹੁਤ ਲੋਕਾਂ ਦੀਆਂ ਅੱਖਾਂ ਇਸ ਤਰ੍ਹਾਂ ਚੁੰਧਿਆ ਦਿੱਤੀਆਂ ਹਨ ਕਿ ਉਹ ਵਿਗਿਆਨ ਦੀ ਖੋਜ ਨੂੰ ਸੱਚ ਦੀ ਖੋਜ ਦਾ ਸੱਭ ਤੋਂ ਉੱਤਮ ਢੰਗ ਮੰਨਦੇ ਹਨ। ਪਰ ਵਿਗਿਆਨੀ ਆਪ ਇੰਦ੍ਰਾਵੀ ਜਗਤ ਨੂੰ ਅੰਤਿਮ ਅਸਲੀਅਤ ਸਾਬਤ ਕਰਨ ਦਾ ਯਤਨ ਨਹੀਂ ਕਰਦਾ ਬਲਕਿ ਤੁਰਦਾ ਹੀ ਇਸ ਨੂੰ ਪਹਿਲੋਂ ਅਸਲ ਮੰਨ ਕੇ ਹੈ। ਇਹ ਜਗਤ ਅਸਲ ਹੈ ਕਿ ਨਹੀਂ ਇਹ ਬਹਿਸ ਦਰਸ਼ਨ ਜਾਂ ਫ਼ਲਸਫ਼ੇ ਦੀ ਹੈ, ਵਿਗਿਆਨ ਦੀ ਨਹੀਂ। ਕਈ ਵਿਗਿਆਨੀ ਦਾਰਸ਼ਨਿਕ ਪੱਖੋਂ ਭੌਤਿਕਵਾਦੀ ਨਹੀਂ ਹੁੰਦੇ, ਪਰ ਬਹੁਤੇ ਇਸ ਨੂੰ ਆਦਰਸ਼ਵਾਦ ਤੋਂ ਤਰਜੀਹ ਦਿੰਦੇ ਹਨ। ਭੌਤਿਕਵਾਦ ਇੱਕ ਦਾਰਸ਼ਨਿਕ ਸੰਕਲਪ ਹੈ, ਵਿਗਿਆਨਿਕ ਨਹੀਂ। ਇਸੇ ਤਰ੍ਹਾਂ ਆਦਰਸ਼ਵਾਦ ਵੀ ਇੱਕ ਦਾਰਸ਼ਨਿਕ ਸੰਕਲਪ ਹੈ। ਇਹ ਦੋਵੇ ਵਾਦ ਦਰਸ਼ਨ ਦੇ ਘੇਰੇ ਵਿੱਚ ਹਨ।

ਗੁਰੂ ਅਰਜਨ ਸਾਹਿਬ ਦੀ ਬਾਣੀ ਦਾ ਦਾਰਸ਼ਨਿਕ ਆਧਾਰ ਭੌਤਿਕਵਾਦ ਕਦਾਚਿੱਤ ਨਹੀਂ। ''ਆਪਿ ਸਤਿ ਕੀਆ ਸਭੁ ਸਤਿ'' ਤੁਕ ਵਿੱਚ ਨਿਰੇ 'ਕੀਆ' ਨੂੰ ਸਤਿ ਨਹੀਂ ਕਿਹਾ ਗਿਆ 'ਆਪਿ' ਨੂੰ ਵੀ ਸਤਿ ਕਿਹਾ ਹੈ। 'ਆਪਿ' ਨੂੰ ਸਤਿ ਮੰਨਣ ਕਰਕੇ ਗੁਰੂ ਸਾਹਿਬ ਭੌਤਿਕਵਾਦੀਆਂ ਤੋਂ ਮੁੱਢੋਂ ਹੀ ਆਪਣਾ ਰਾਹ ਨਿਖੇੜ ਲੈਂਦੇ ਹਨ। 'ਕੀਆ' ਨੂੰ ਸਤਿ ਮੰਨਣਾ ਜਾਂ ਨਾ ਮੰਨਣਾ ਅੱਜ ਦੇ ਜੁਗ ਵਿਚ ਇੱਡਾ ਵੱਡਾ ਮਸਲਾ ਨਹੀਂ ਜਿੱਡਾ 'ਆਪਿ' ਨੂੰ ਸਤਿ ਮੰਨਣਾ ਜਾਂ ਨਾ ਮੰਨਣਾ ਹੈ। ਸ਼ੰਕਰ ਵੇਦਾਂਤ ਦੀ ਪ੍ਰਧਾਨਤਾ ਦੇ ਜੁਗ ਵਿੱਚ ਦ੍ਰਿਸ਼ਟਮਾਨ ਜਗਤ ਨੂੰ 'ਮਾਇਆ' ਕਹਿ ਕੇ ਇਸ ਦੀ ਅਸਲੀਅਤ ਤੋਂ ਇਨਕਾਰ ਕਰਨ ਦਾ ਰਿਵਾਜ ਬਹੁਤ ਰਿਹਾ ਹੈ ਪਰ ਹੁਣ ਅਜਿਹੇ ਵੇਦਾਂਤੀ ਟਾਂਵੇਂ ਹੀ ਹਨ। ਦੂਸਰੇ ਪਾਸੇ ਦ੍ਰਿਸ਼ਟਮਾਨ ਜਗਤ (Sensory world) ਨੂੰ ਵਾਸਤਵਿਕ ਮੰਨਣ ਵਾਲੇ ਭੌਤਿਕਵਾਦੀ ਬਹੁਤ ਹਨ। ਜੇ ਮਾਇਆਵਾਦੀ ਵੇਦਾਂਤੀ ਦ੍ਰਿਸ਼ਟਮਾਨ ਦੀ ਅਸਲੀਅਤ ਤੋਂ ਇਨਕਾਰ ਕਰਦੇ ਸਨ ਤਾਂ ਭੌਤਿਕਵਾਦੀ ਆਤਮਾ ਜਾਂ ਪਰਮਾਤਮਾ ਦੀ ਅਸਲੀਅਤ ਤੋਂ ਇਨਕਾਰੀ ਹਨ। ਸੁਖਮਨੀ ਆਤਮਾ ਜਾਂ ਪਰਮਾਤਮਾ ਦੀ ਅਸਲੀਅਤ ਤੋਂ ਇਨਕਾਰ ਕਰਨ ਦੀ ਬਿਲਕੁਲ ਆਗਿਆ ਨਹੀਂ ਦੇਂਦੀ।

ਪਰ ਗੁਰੂ ਅਰਜਨ ਸਾਹਿਬ ਲਈ ਅੰਤਿਮ ਸੱਚ ਦਾ ਮਸਲਾ ਨਿਰਾ ਬੌਧਿਕ ਨਹੀਂ, ਜਿਸ ਤਰ੍ਹਾਂ

ਦਾ ਦਾਰਸ਼ਨਿਕਾਂ ਦਾ ਹੁੰਦਾ ਹੈ। ਉਹ ਆਪਣੇ ਅੰਦਰਲੇ ਅਨੁਭਵ ਦੇ ਆਧਾਰ ਉੱਤੇ "ਆਪਿ" ਦੀ ਅਸਲੀਅਤ ਨੂੰ ਮੰਨਦੇ ਹਨ, ਨਿਰੇ ਤਰਕ ਦੇ ਆਧਾਰ ਉੱਤੇ ਨਹੀਂ। ਜਿਨ੍ਹਾਂ ਲੋਕਾਂ ਦੀਆਂ ਸਾਰੀਆਂ ਮਨੌਤਾਂ ਤਰਕ ਉੱਤੇ ਆਧਾਰਿਤ ਹੁੰਦੀਆਂ ਹਨ ਉਹ ਭਾਵੇਂ ਆਦਰਸ਼ਵਾਦੀ ਵੀ ਬਣ ਜਾਣ ਉਹ ਆਤਮਿਕ ਅਨੁਭਵੀ ਨਹੀਂ ਕਹੇ ਜਾ ਸਕਦੇ।

ਗੁਰੂ ਅਰਜਨ ਸਾਹਿਬ ਵਰਗੇ ਅਧਿਆਤਮਵਾਦੀ ਸੱਚ ਦੀ ਖੋਜ ਦਾ ਸੱਭ ਤੋਂ ਉੱਤਮ ਢੰਗ ਤਰਕ ਜਾਂ ਇੰਦ੍ਰਾਵੀ ਖੋਜ ਦੀ ਬਜਾਏ ਆਤਮਿਕ ਅਨੁਭਵ ਨੂੰ ਕਰਾਰ ਦੇਂਦੇ ਹਨ। ਸੋ ਗੁਰੂ ਸਾਹਿਬ ਨਾ ਭੌਤਿਕਵਾਦੀ ਹਨ, ਨਾ ਤਰਕਵਾਦੀ, ਉਹ ਰਹੱਸਵਾਦੀ ਹਨ, ਜੋ ਆਤਮਿਕ ਅਨੁਭਵ ਤੋਂ ਸੱਚ ਪ੍ਰਾਪਤ ਕਰਦੇ ਹਨ।

ਇਹ ਗੱਲ ਸ਼ੁਰੂ ਤੋਂ ਸਪਸ਼ਟ ਕਰ ਲੈਣੀ ਚਾਹੀਏ ਕਿ ਰਹੱਸਵਾਦੀ ਤੇ ਭੌਤਿਕਵਾਦੀ ਇੱਕੋ ਜਗਤ ਦੀ ਖੋਜ ਨਹੀਂ ਕਰਦੇ। ਰਹੱਸਵਾਦੀ ਦੀ ਖੋਜ ਦਾ ਨਿਸ਼ਾਨਾ ਆਤਮਿਕ ਜਗਤ ਹੈ, ਜੋ ਬੁੱਧੀ ਤੇ ਇੰਦਰੇ ਦੋਹਾਂ ਦੀ ਪਕੜ ਤੋਂ ਪਾਰ ਹੈ। ਭੌਤਿਕਵਾਦੀ ਦੀ ਖੋਜ ਦਾ ਘੇਰਾ ਇੰਦ੍ਰਾਵੀ ਜਗਤ ਹੈ ਜੋ ਪਰਿਭਾਸ਼ਾ ਅਨੁਸਾਰ ਹੀ ਇੰਦਰੀਆਂ ਦੀ ਖੋਜ ਤੋਂ ਪਾਰ ਨਹੀਂ। ਭਾਰਤੀ ਚਿੰਤਨ ਅਨੁਸਾਰ ਮਨੁੱਖੀ ਸ਼ਖ਼ਸੀਅਤ ਦੇ ਪੰਜ ਪੜਦੇ ਹਨ -ਸਰੀਰ, ਪ੍ਰਾਣ, ਮਨ, ਬੁੱਧੀ ਤੇ ਆਤਮਾ। ਇਹ ਚਿੰਤਨ ਵਿਸ਼ਵ ਵਿੱਚ ਵੀ ਇਨ੍ਹਾਂ ਦੇ ਟਾਕਰੇ ਉੱਤੇ ਪੰਜ ਮੰਡਲ ਮੰਨਦਾ ਹੈ। ਸਰੀਰ ਦੇ ਟਾਕਰੇ ਉੱਤੇ ਭੌਤਿਕ ਜਗਤ ਤੇ ਆਤਮਾ ਦੇ ਟਾਕਰੇ ਉੱਤੇ ਪਰਮਾਤਮਾ ਤੇ ਇਸੇ ਤਰ੍ਹਾਂ ਤਿੰਨ ਹੋਰ। ਭੌਤਿਕਵਾਦ ਦਾ ਵਾਸਤਾ ਸਰੀਰ ਤੇ ਭੌਤਿਕ ਜਗਤ ਨਾਲ਼ ਹੈ, ਰਹੱਸਵਾਦ ਦਾ ਆਤਮਾ ਤੇ ਪਰਮਾਤਮਾ ਨਾਲ। ਗੁਰੂ ਅਰਜਨ ਸਾਹਿਬ ਸੁਖਮਨੀ ਵਿੱਚ ਆਤਮਾ ਤੇ ਪਰਮਾਤਮਾ ਨੂੰ ਮੁੱਖ ਵਿਸ਼ਾ ਬਣਾਉਂਦੇ ਹਨ। ਸਰੀਰ ਤੇ ਭੌਤਿਕ ਜਗਤ ਨੂੰ ਉਹ ਆਪਣੇ ਆਪ ਵਿੱਚ ਬਹੁਤਾ ਮਹੱਤ੍ਵ ਨਹੀਂ ਦੇਂਦੇ, ਆਤਮਾ ਤੇ ਪਰਮਾਤਮਾ ਦੇ ਪ੍ਰਸੰਗ ਵਿੱਚ ਹੀ, ਇਨ੍ਹਾਂ ਦਾ ਗੌਣ ਵਿਸ਼ੇ ਦੇ ਤੌਰ ਉੱਤੇ, ਜ਼ਿਕਰ ਕਰਦੇ ਹਨ।

ਜੇ ਇਹ ਗੱਲ ਨਾ ਭੁੱਲੀਏ ਕਿ ਗੁਰਬਾਣੀ ਤਰਕ ਤੇ ਇੰਦ੍ਰਾਵੀ ਖੋਜ ਦੀ ਬਜਾਏ ਅੰਤ੍ਰੀਵ ਆਤਮਿਕ ਅਨੁਭਵ ਨੂੰ ਸੱਚ ਦੀ ਖੋਜ ਦਾ ਸਰਬੋਤਮ ਜੁਗਤੀ ਕਰਾਰ ਦੇਂਦੀ ਹੈ ਤਾਂ ਬਹੁਤ ਉਲਝਣਾਂ ਤੋਂ ਬਚਾਅ ਹੋ ਜਾਂਦਾ ਹੈ। ਆਤਮਿਕ ਅਨੁਭਵ ਦੀ ਪ੍ਰਾਪਤੀ ਲਈ ਸੁਖਮਨੀ ਵਿੱਚ ਨਾਮ ਦੀ ਵਿਧੀ ਅਪਣਾਉਣ ਉੱਤੇ ਜ਼ੋਰ ਦਿੱਤਾ ਗਿਆ ਹੈ। ਨਾਮ ਜਪਣ ਨਾਲ਼ ਮਨੁੱਖ ਦੀ ਸ਼ਖ਼ਸੀਅਤ ਵਿੱਚ ਜੋ ਵਿਕਾਸ ਸ਼ੁਰੂ ਹੁੰਦਾ ਹੈ ਉਸ ਦਾ ਹੀ ਸਿਖਰ ਆਤਮਿਕ ਅਨੁਭਵ ਤੱਕ ਪਹੁੰਚ ਕੇ ਆਉਂਦਾ ਹੈ। ਪਰ ਇੱਥੇ ਇੱਕ ਅਸਚਰਜ ਕੌਤਕ ਵਰਤਦਾ ਹੈ। ਆਤਮਿਕ ਅਨੁਭਵ ਦੇ ਸਮੇਂ ਮਨੁੱਖ ਦਾ ਸਾਧਾਰਨ ਆਪਾ ਕੰਮ ਨਹੀਂ ਕਰ ਰਿਹਾ ਹੁੰਦਾ। ਸਾਧਾਰਨ ਆਪਾ ਬੁੱਧੀ ਤੱਕ ਹੈ। ਜਦ ਆਤਮਾ ਦਾ ਦਰਜਾ ਆਉਂਦਾ ਹੈ ਤਾਂ ਦਰਸ਼ਕ ਤੇ ਦ੍ਰਿਸ਼ ਦਾ ਭੇਦ ਖ਼ਤਮ ਹੋ ਜਾਂਦਾ ਹੈ। ਇੰਦ੍ਰਾਵੀ ਖੋਜ ਕਰਨ ਲਈ ਇਹ ਭੇਦ ਕਦੇ ਵੀ ਨਹੀਂ ਮੁੱਕਦਾ। ਜਿਸ ਜਗਤ ਦੀ ਉਹ ਖੋਜ ਕਰਦਾ ਹੈ ਉਹ ਉਸਦੇ ਆਪੇ ਤੋਂ ਹਮੇਸ਼ਾ ਭਿੰਨ ਰਹਿੰਦਾ ਹੈ। ਤਰਕਵਾਦੀ ਵੀ ਜਿਸ ਵਿਸ਼ੇ ਉੱਤੇ ਤਰਕ ਨੂੰ ਲਾਗੂ ਕਰਦਾ ਹੈ ਉਹ ਵਿਸ਼ਾ ਉਸ ਦੇ ਆਪੇ ਤੋਂ ਵੱਖ ਹੁੰਦਾ ਤੇ ਰਹਿੰਦਾ ਹੈ। ਕੇਵਲ ਰਹੱਸਵਾਦੀ ਦਾ ਵਿਸ਼ਾ ਅਜਿਹਾ ਹੈ ਕਿ ਇੱਕ ਦਰਜੇ ਉੱਤੇ ਪਹੁੰਚ ਕੇ ਉਸ ਦਾ ਆਪਾ ਵਿਸ਼ੇ ਤੋਂ ਵੱਖ ਨਹੀਂ ਰਹਿੰਦਾ, ਉਸ ਦਾ ਹੀ ਇੱਕ ਅੰਗ ਬਣ ਜਾਂਦਾ ਹੈ। ਇਹ ਹਾਲਤ ਸਮਾਧੀ ਵਿੱਚ ਵਾਪਰਦੀ ਹੈ।

ਗੁਰਬਾਣੀ ਤੇ ਸੁਖਮਨੀ ਅਨੁਸਾਰ ਨਿਰੰਕਾਰ ਬੇਅੰਤ ਹੈ :

ਗੁਨ ਨਿਧਾਨ ਬੇਅੰਤ ਅਪਾਰ॥ (22/2)

ਬੇਅੰਤ ਤੋਂ ਕੁਝ ਵੀ ਬਾਹਰ ਨਹੀਂ ਹੋ ਸਕਦਾ, ਜੇ ਕੁਝ ਬਾਹਰ ਹੋਵੇਗਾ ਤਾਂ ਉਹ ਬੇਅੰਤ ਨੂੰ ਸੀਮਿਤ ਕਰੇਗਾ, ਤਾਂ ਤੇ ਬੇਅੰਤ, ਬੇਅੰਤ ਨਹੀਂ ਰਹੇਗਾ। ਜੇ ਬੇਅੰਤ ਤੋਂ ਕੁਝ ਬਾਹਰ ਹੋਵੇ ਤਾਂ ਉਹ ਉੱਥੇ ਹੀ ਹੋਵੇਗਾ ਜਿਥੇ ਬੇਅੰਤ ਮੁੱਕ ਗਿਆ ਹੈ ਪਰ ਬੇਅੰਤ ਮੁੱਕ ਨਹੀਂ ਸਕਦਾ। ਜੇ ਇਹ ਮੁੱਕ ਜਾਏ ਤਾਂ ਅੰਤ ਵਾਲਾ ਹੋ ਗਿਆ, ਬੇਅੰਤ ਨਾ ਰਿਹਾ। ਬੇਅੰਤ ਦੀ ਇਹ ਇੱਕ ਤਰ੍ਹਾਂ ਦੀ ਪਰਿਭਾਸ਼ਾ ਹੀ ਸਮਝੋ ਕਿ ਇਸ ਤੋਂ ਕੁਝ ਵੀ ਬਾਹਰ ਨਹੀਂ ਹੋ ਸਕਦਾ। ਬੱਸ, ਬੇਅੰਤ ਦੇ ਇਹ ਲੱਛਣ ਜਗਤ ਸਤਿ ਹੈ ਕਿ ਅਸਤਿ, ਦਾ ਨਿਰਣਾ ਕਰਨ ਲਈ ਕਾਫ਼ੀ ਹਨ।

ਜਿੱਥੇ ਬੇਅੰਤ ਹੈ ਉੱਥੇ ਏਕਤਾ ਹੀ ਸੰਭਵ ਹੈ, ਦਵੰਦ ਨਹੀਂ। ਜਦ ਰਹੱਸਵਾਦੀ ਆਤਮਿਕ ਅਨੁਭਵ ਕਰਦਾ ਹੈ ਤਾਂ ਉਹ ਬੇਅੰਤਤਾ ਨੂੰ ਜਾ ਛੋਂਹਦਾ ਹੈ। ਰਹੱਸਵਾਦੀ ਅਨੁਭਵ ਦੇ ਸਮੇਂ ਮਨੁੱਖ ਏਕਤਾ ਦੇ ਮੰਡਲ ਵਿੱਚ ਹੁੰਦਾ ਹੈ, ਦਵੰਦ ਦੇ ਮੰਡਲ ਤੋਂ ਨਿਕਲ ਜਾਂਦਾ ਹੈ। ਇਸ ਏਕਤਾ ਦੇ ਕਾਰਣ ਹੀ ਸੁਖਮਨੀ ਵਿੱਚ ਕਈ ਅਜਿਹੇ ਕਥਨ ਆਉਂਦੇ ਹਨ ਜੋ ਸਾਧਾਰਨ ਬੁੱਧੀ ਲਈ ਸਮਝਣੇ ਕਠਨ ਹਨ

(ੳ) ਨਾਨਕ ਸਾਧ ਪ੍ਰਭ ਭੇਦੁ ਨ ਭਾਈ॥ (7/8)

(ਅ) ਬ੍ਰਹਮ ਗਿਆਨੀ ਆਪਿ ਨਿਰੰਕਾਰੁ॥ (8/8)

ਗੁਰਮਤਿ ਦੇ ਬਹੁਤ ਵਿਦਵਾਨ ਕਹਿੰਦੇ ਹਨ ਕਿ ਮਨੁੱਖ ਜਿੰਨਾ ਮਰਜ਼ੀ ਅੰਤ੍ਰੀਵ ਵਿਕਾਸ ਕਰ ਲਵੇ ਉਹ ਅਕਾਲ ਪੁਰਖ ਤੋਂ ਵੱਖਰਾ ਰਹਿੰਦਾ ਹੈ। ਉੱਚੇ ਤੋਂ ਉੱਚਾ ਮਨੁੱਖ ਵੀ ਇਹ ਦਾਅਵਾ ਨਹੀਂ ਕਰ ਸਕਦਾ ਕਿ ਉਹ ਅਕਾਲ ਪੁਰਖ ਦੇ ਪੱਧਰ ਉੱਤੇ ਪਹੁੰਚ ਗਿਆ ਹੈ। ਅਦ੍ਵੈਤ ਵੇਦਾਂਤ ਦੇ ''ਅਹੰ ਬ੍ਰਹਮਾਸਮੀ' ਦੇ ਨਾਅਰੇ ਨੂੰ ਗੁਰਮਤਿ ਵਿਚ ਵਿਵਰਜਿਤ ਖ਼ਿਆਲ ਕੀਤਾ ਜਾਂਦਾ ਹੈ। ਇਸ ਨਾਅਰੇ ਨਾਲ਼ ਮਿਲਦਾ-ਜੁਲਦਾ ਨਾਅਰਾ ਸੂਫ਼ੀਆਂ ਦਾ ''ਅਨਲਹੱਕ'' ਦਾ ਹੈ ਜੋ ਮਨਸੂਰ ਹਲਾਜ ਨੇ ਉਚਾਰਨ ਕੀਤਾ ਸੀ। ਸਨਾਤਨੀ ਇਸਲਾਮ ਅੱਲਾ ਨੂੰ ਮਨੁੱਖ ਤੋਂ ਹਮੇਸ਼ਾ ਉੱਚਾ ਗਿਣਦਾ ਹੈ ਤੇ ਸਿਧਾਂਤਿਕ ਤੌਰ ਉੱਤੇ ਇਸ ਨਾਅਰੇ ਨੂੰ ਕੁਫ਼ਰ ਮੰਨਦਾ ਹੈ। ਕਈ ਸੂਫ਼ੀ, ਵੇਦਾਂਤੀਆਂ ਦੀ ਤਰ੍ਹਾਂ, ਇਸ ਨਾਅਰੇ ਨੂੰ ਸਹੀ ਦੱਸਦੇ ਹਨ ਤੇ ਮਨਸੂਰ ਨੂੰ ਨਿਰਦੋਸ਼ ਗਿਣਦੇ ਹਨ। ਕਈ ਅਜਿਹੇ ਵੀ ਹਨ ਜਿਹੜੇ ਕਹਿੰਦੇ ਹਨ ਕਿ ਮਨਸੂਰ ਨੇ ਆਪਣੇ ਅੰਦਰ ਤਾਂ ਵਾਕਿਆ ਹੀ ਅਨੁਭਵ ਕਰ ਲਿਆ ਸੀ ਕਿ ਉਹ ਅੱਲਾ ਤੋਂ ਭਿੰਨ ਨਹੀਂ ਪਰ ਉਸ ਨੂੰ ਇਹ ਭੇਤ ਪ੍ਰਗਟ ਨਹੀਂ ਸੀ ਕਰਨਾ ਚਾਹੀਦਾ। ਉਸ ਦਾ ਦੋਸ਼ ਇਹ ਨਹੀਂ ਸੀ ਕਿ ਉਸ ਨੇ ਗ਼ਲਤ ਕਥਨ ਕੀਤਾ, ਉਸ ਦਾ ਦੋਸ਼ ਰਹੱਸਵਾਦੀ ਦੇ ਅੰਦਰਲੇ ਏਕਤਾ ਦੇ ਅਨੁਭਵ ਨੂੰ ਲੁਕਾ ਕੇ ਰੱਖਣ ਦੇ ਨਿਯਮ ਦੀ ਉਲੰਘਣਾ ਕਰਨਾ ਸੀ। ਗੁਰਮਤਿ ਵਿੱਚ ਵੀ ''ਅਹੰਬ੍ਰਹਮਸਮੀ'' ਉੱਤੇ ਕਈ ਵਾਰ ਇਹੀ ਇਤਰਾਜ਼ ਕੀਤਾ ਜਾਂਦਾ ਹੈ ਕਿ ਇਸ ਤਰ੍ਹਾਂ ਕਹਿਣ ਨਾਲ਼ ਹੰਕਾਰ ਵਧਦਾ ਹੈ। ਇਹ ਇਤਰਾਜ਼ ਰਹੱਸਵਾਦੀ ਅਨੁਭਵ ਨੂੰ ਲੁਕਾ ਕੇ ਰੱਖਣ ਦੇ ਸੂਫ਼ੀ ਨਿਯਮ ਨਾਲ਼ ਮੇਲ ਖਾਂਦਾ ਹੈ।

ਜੇ ਇਸ ਇਤਰਾਜ਼ ਨੂੰ ਸਹੀ ਮੰਨ ਲਈਏ ਤਾਂ ਵੀ ਇਹ ਪ੍ਰਸ਼ਨ ਕਾਇਮ ਰਹਿੰਦਾ ਹੈ ਕਿ ਉੱਚੇ ਤੋਂ ਉੱਚੇ ਰਹੱਸਵਾਦੀ ਅਨੁਭਵ ਦੇ ਸਮੇਂ ਮਨੁੱਖ ਨਿਰੰਕਾਰ ਤੋਂ ਵੱਖਰਾ ਰਹਿੰਦਾ ਹੈ ਕਿ ਨਹੀਂ। ਜੇ ਉਹ ਵੱਖਰਾ ਨਹੀਂ ਰਹਿੰਦਾ ਤਾਂ ਏਕਤਾ ਦਾ ਕਥਨ ਨਾ ਕਰਨਾ ਕੇਵਲ ਸਿਆਣਪ ਦਾ ਤਕਾਜ਼ਾ ਹੈ। ਜੇ ਇਹ ਏਕਤਾ ਸੱਚਾਈ ਹੈ ਤਾਂ ਗੁਰੂ ਅਰਜਨ ਸਾਹਿਬ ਦੀਆਂ ਉਪਰੋਤਕ ਤੁਕਾਂ ਸਮਝਣੀਆਂ ਕਠਨ ਨਹੀਂ।

ਸਾਧਾਰਨ ਬੁੱਧੀ ਇਨ੍ਹਾਂ ਤੁਕਾਂ ਨੂੰ ਸਮਝਣ ਵਿੱਚ ਜੋ ਕਠਨਾਈ ਪ੍ਰਤੀਤ ਕਰਦੀ ਹੈ ਉਸ ਨੂੰ ਬੜੀ ਆਸਾਨੀ ਨਾਲ ਦੂਰ ਕੀਤਾ ਜਾ ਸਕਦਾ ਹੈ। ਇਸ ਬੁੱਧੀ ਦਾ ਨਿਰੰਕਾਰ ਤੇ ਮਨੁੱਖ ਨੂੰ ਦੇਖਣ ਦਾ ਦ੍ਰਿਸ਼ਟੀਕੋਣ ਦੇਸ, ਕਾਲ (ਛ਼ਬਫਕ਼ ਅਦ ਵਜਠਕ) ਨਾਲ ਸੰਬੰਧਿਤ ਹੈ। ਮਨੁੱਖ ਆਪਣੇ ਸਰੀਰ ਦੇ ਪੱਖੋਂ ਪੁਲਾੜ ਦੇ ਇੱਕ ਛੋਟੇ ਜਿਹੇ ਭਾਗ ਵਿੱਚ ਸੀਮਿਤ ਹੈ ਪਰ ਨਿਰੰਕਾਰ ਇਵੇਂ ਸੀਮਿਤ ਨਹੀਂ, ਉਹ ਅਸੀਮ ਹੈ। ਇਸੇ ਤਰ੍ਹਾਂ ਮਨੁੱਖ ਇੱਕ ਖ਼ਾਸ ਸਮੇਂ ਜਨਮ ਲੈਂਦਾ ਹੈ ਤੇ ਇੱਕ ਖ਼ਾਸ ਸਮੇਂ ਮਰ ਜਾਂਦਾ ਹੈ। ਇਨ੍ਹਾਂ ਦੋਹਾਂ ਪਲਾਂ ਦੇ ਵਿਚਕਾਰਲਾ ਸਮਾਂ ਸੀਮਿਤ ਹੈ ਪਰ ਨਿਰੰਕਾਰ ਅਕਾਲ ਹੈ। ਜੇ ਦੇਸ, ਕਾਲ ਨੂੰ ਮੁੱਖ ਰੱਖ ਕੇ ਮਨੁੱਖ ਤੇ ਨਿਰੰਕਾਰ ਦੀ ਤੁਲਨਾ ਕਰੀਏ ਤਾਂ ਮਨੁੱਖ ਵਾਕਿਆ ਹੀ ਨਿਰੰਕਾਰ ਤੋਂ ਛੋਟਾ ਤੇ ਭਿੰਨ ਹੈ। ਪਰ ਨਿਰੰਕਾਰ ਦੇਸ ਕਾਲ ਦੇ ਸੰਕਲਪਾਂ ਨਾਲ ਮਿਣਿਆ ਨਹੀਂ ਜਾ ਸਕਦਾ। ਇਹ ਦੋਵੇ ਸੰਕਲਪ ਮਨੁੱਖ ਦੀ ਬੁੱਧੀ ਨੇ ਆਪਣੀ ਦੁਨੀਆ ਨੂੰ ਸਮਝਣ ਤੇ ਇਸ ਨਾਲ਼ ਵਰਤਣ ਲਈ ਘੜੇ ਹੋਏ ਹਨ। ਨਿਰੰਕਾਰ ਦੇਸ ਕਾਲ ਦੋਹਾਂ ਤੋਂ ਮੂਲੋਂ ਹੀ ਉੱਪਰ ਹੈ। ਇਹੋ ਅਵਸਥਾ ਰਹੱਸਵਾਦੀ ਅਨੁਭਵ ਸਮੇ ਮਨੁੱਖ ਦੀ ਹੁੰਦੀ ਹੈ। ਉਸ ਸਮੇਂ ਉਸ ਦੀ ਚੇਤਨਾ ਦੇਸ, ਕਾਲ ਤੋਂ ਨਿਕਲ ਗਈ ਹੁੰਦੀ ਹੈ। ਉਸ ਸਮੇਂ ਮਨੁੱਖ ਨਿਰੰਕਾਰ ਤੋਂ ਵੱਖਰਾ ਹੈ ਕਿ ਨਹੀਂ ਦੇ ਪ੍ਰਸ਼ਨ ਨੂੰ ਸੋਚਣ ਤੋਂ ਪਹਿਲੋਂ ਇਹ ਪ੍ਰਸ਼ਨ ਖੜਾ ਕਰਨਾ ਚਾਹੀਦਾ ਹੈ ਕਿ ਮਨੁੱਖ ਨਿਰੰਕਾਰ ਤੋਂ ਵੱਖਰਾ ਹੈ ਕਦੋਂ ?

ਸੁਖਮਨੀ ਤਾਂ ਇਹ ਵੀ ਕਹਿੰਦੀ ਹੈ ਕਿ ਸਾਰੇ ਵਿਸ਼ਵ ਵਿੱਚ ਸਿਵਾਏ ਨਿਰੰਕਾਰ ਤੋਂ ਹੋਰ ਕੁਝ ਹੈ ਹੀ ਨਹੀਂ :

(ੳ) ਤਿਸ ਤੇ ਭਿੰਨ ਨਹੀ ਕੋ ਠਾਉ।। (23/2)

(ਅ) ਹਰਿ ਬਿਨੁ ਦੂਜਾ ਨਾਹੀ ਕੋਇ।।
ਸਰਬ ਨਿਰੰਤਰਿ ਏਕੋ ਸੋਇ।।
ਓਤਿ ਪੋਤਿ ਰਵਿਆ ਰੂਪ ਰੰਗ।।
ਭਏ ਪ੍ਰਗਾਸ ਸਾਧ ਕੈ ਸੰਗਿ।। (18/8)

(ੲ) ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ।।
ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ।। (22/ਸਲੋਕ)

(ਸ) ਏਕੋ ਏਕੁ ਏਕੁ ਹਰਿ ਆਪਿ।।
ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ।। (19/8)

(ਹ) ਏਕ ਰੂਪ ਜਾ ਕੇ ਰੰਗ ਅਨੇਕ।। (24/2)

ਇੱਕ ਪਲੰਘ ਦੇ ਚਾਰ ਪਾਵੇ ਹੁੰਦੇ ਹਨ, ਦੋ ਬਾਹੀਆਂ, ਦੋ ਸੇਰੂ ਤੇ ਅਨੇਕਾਂ ਪਿੜੀਆਂ ਨਵਾਰ ਦੀਆਂ। ਇਨ੍ਹਾਂ ਵਿੱਚੋਂ ਕਿਸੇ ਨੂੰ ਵੀ ਇਹ ਚੇਤਨਾ ਨਹੀਂ ਹੁੰਦੀ ਕਿ ਉਹ ਪਲੰਘ ਵਿੱਚ ਇੱਕ ਵੱਖਰੀ ਇਕਾਈ ਹੈ। ਵਿਸ਼ਵ ਵਿੱਚ ਮਨੁੱਖ ਤੋਂ ਸਿਵਾਏ ਅਨੇਕਾਂ ਵਸਤਾਂ ਹਨ ਪਰ ਕਿਸੇ ਨੂੰ ਆਪਣੀ ਸੁਤੰਤਰ ਹੋਂਦ ਦੀ ਚੇਤਨਾ ਨਹੀਂ, ਨਾ ਮਨੁੱਖੀ ਸਰੀਰ ਦੇ ਵਿਭਿੰਨ ਅੰਗਾਂ ਨੂੰ ਹੈ। ਪਰ ਮਨੁੱਖ ਦੇ ਮਨ ਵਿੱਚ ਵੱਖਰੇ ਪਣ ਦਾ ਅਹਿਸਾਸ ਮੌਜੂਦ ਹੈ। ਜੇ ਇਹ ਨਾ ਹੋਵੇ ਤਾਂ ਮਨੁੱਖ ਵਿਸ਼ਵ ਦੀ ਇੱਕੋ ਇਕਾਈ ਦਾ ਅੰਗ ਹੈ ਜਿਸ ਤਰ੍ਹਾਂ ਪੱਥਰ ਦੇ ਗੀਟੇ ਜਾਂ ਘਾਹ ਦੇ ਤੀਲੇ। ਗੁਰਬਾਣੀ ਅਨੁਸਾਰ ਇਸ ਵੱਖਰੇਪਣ ਦੇ ਅਹਿਸਾਸ ਦਾ ਨਾਂ ਹਉਮੈ ਹੈ। ਜੇ ਹਉਮੈ ਨਾ ਹੋਵੇ ਤਾਂ ਸਰੀਰਕ ਤੌਰ ਉੱਤੇ ਭਾਵੇਂ ਮਨੁੱਖ ਇੱਕ ਦੂਜੇ ਤੋਂ ਤੇ ਹੋਰ ਵਸਤਾਂ ਤੋਂ ਭਿੰਨ ਹਨ, ਉਨ੍ਹਾਂ ਦੀ ਚੇਤਨਾ ਵਿੱਚ ਭਿੰਨਤਾ ਨਹੀਂ ਆ ਸਕਦੀ। ਨਾਮ ਜਪਣ

ਵਾਲਾ ਦਰਜਾ-ਬਦਰਜਾ ਆਪਣੀ ਹਉਮੈ ਦੀ ਸੰਘਣੀ ਤਹਿ ਨੂੰ ਪਤਲਾ ਕਰੀ ਜਾਂਦਾ ਹੈ। ਜਦੋਂ ਉਸ ਦਾ ਮਾਨਸਿਕ ਵਿਕਾਸ ਸਿਖਰ ਉੱਤੇ ਪਹੁੰਚ ਜਾਂਦਾ ਹੈ ਤਾਂ ਹਉਮੈ ਸਮਾਪਤ ਹੋ ਜਾਂਦੀ ਹੈ। ਹਉਮੈ ਦੀ ਸਮਾਪਤੀ ਨਾਲ ਉਸ ਦੇ ਅੰਦਰੋਂ ਵੱਖਰੇਪਣ ਦਾ ਅਹਿਸਾਸ ਖ਼ਤਮ ਹੋ ਜਾਂਦਾ ਹੈ। ਇਸੇ ਅਵਸਥਾ ਨੂੰ ਏਕਤਾ ਦੀ ਦਸ਼ਾ ਕਿਹਾ ਜਾਂਦਾ ਹੈ। ਸਰੀਰ ਵੱਲੋਂ ਭਾਵੇਂ ਉਹ ਦੂਜਿਆਂ ਤੋਂ ਭਿੰਨ ਦਿਸਦਾ ਹੈ ਪਰ ਅੰਦਰੋਂ ਨਹੀਂ। ਅਜਿਹੇ ਮਨੁੱਖ ਨੂੰ ਨਿਰੰਕਾਰ ਤੋਂ ਵੱਖਰਾ ਕਿਸ ਆਧਾਰ ਉੱਤੇ ਕਹੀਏ ? ਜਦੋਂ ਗੁਰੂ ਅਰਜਨ ਸਾਹਿਬ ਸਾਧ ਜਾਂ ਬ੍ਰਹਮ-ਗਿਆਨੀ ਨੂੰ ਪ੍ਰਭੂ ਨਾਲ ਅਭੇਦ ਜਾਂ ''ਆਪਿ ਨਿਰੰਕਾਰੁ'' ਕਹਿੰਦੇ ਹਨ ਤਾਂ ਉਹ ਹਉਮੈ ਨੂੰ ਸਮਾਪਤ ਕਰ ਚੁੱਕੇ ਵਿਅਕਤੀਆਂ ਦਾ ਵਰਣਨ ਕਰ ਰਹੇ ਹੁੰਦੇ ਹਨ। ਇਹ ਹਉਮੈ ਹੀ ਹੈ ਜਿਹੜੀ ਮਨੁੱਖ ਦੀ ਚੇਤਨਾ ਨੂੰ ਸੀਮਿਤਿ ਕਰਦੀ ਹੈ। ਉਂਜ ਤਾਂ ਚੇਤਨਾ ਹੈ ਹੀ ਅਸੀਮ ਤੇ ਅਨੰਤ। ਜਦ ਹਉਮੈ ਖ਼ਤਮ ਹੋਵੇ, ਚੇਤਨਾ ਅਸੀਮ ਤੇ ਅਨੰਤ ਅਨੁਭਵ ਹੋ ਜਾਂਦੀ ਹੈ। ਅਨੰਤ ਚੇਤਨਾ ਦਾ ਨਾਂ ਹੀ ਆਤਮਾ ਹੈ। ਜੇ ਆਤਮਾ ਅਨੰਤ ਹੈ ਤਾਂ ਇਹ ਪਰਮਾਤਮਾ ਤੋਂ ਭਿੰਨ ਨਹੀਂ ਹੋ ਸਕਦੀ। ਅਨੰਤ ਹੋਂਦ ਇੱਕੋ ਹੀ ਹੋ ਸਕਦੀ ਹੈ, ਦੋ ਨਹੀਂ। ਦੋ ਹੋਂਦਾਂ ਇੱਕ ਦੂਜੀ ਨੂੰ ਸੀਮਿਤ ਕਰਦੀਆਂ ਹਨ।

ਗੁਰਬਾਣੀ ਵਿੱਚ ਅੰਤਿਮ ਅਸਲੀਅਤ ਨੂੰ ''ਸਚ'' ਜਾਂ ''ਸਤਿ'' ਕਿਹਾ ਗਿਆ ਹੈ। ਸੁਖਮਨੀ ਦੀ ਸਤਾਰ੍ਹਵੀਂ ਅਸ਼ਟਪਦੀ ਦੇ ਸਲੋਕ ਵਿੱਚ ਇਸੇ ਦਾ ਵਰਣਨ ਹੈ। :

''ਆਦਿ ਸਚੁ ਜੁਗਾਦਿ ਸਚੁ।। ਹੈ ਭਿ ਸਚੁ ਨਾਨਕ ਹੋਸੀ ਭਿ ਸਚੁ।।''

ਗੁਰੂ ਅਰਜਨ ਸਾਹਿਬ ਨੇ ਇਸ ਅਟੱਲ ਤੇ ਸਦੀਵੀ ਹੋਂਦ ਨੂੰ ਆਪਣੇ ਅੰਤਰ-ਆਤਮੇ ਅਨੁਭਵ ਕੀਤਾ। ਇਹ ਸਲੋਕ ਉਨ੍ਹਾਂ ਦੇ ਨਿਜੀ ਅਨੁਭਵ ਦਾ ਪ੍ਰਗਟਾ ਹੈ, ਭਾਵੇਂ ਇਹ ਗੁਰੂ ਨਾਨਕ ਰਚਿਤ ਜਪੁਜੀ ਦੇ ਮੁਢਲੇ ਸਲੋਕ ਨਾਲ ਕਾਫ਼ੀ ਮਿਲਦਾ ਹੈ। ਜਦ ਕਿਸੇ ਰਹੱਸਵਾਦੀ ਨੂੰ ਸੱਚ ਦਾ ਅਤਿਅੰਤ ਡੂੰਘਾ ਅਨੁਭਵ ਹੁੰਦਾ ਹੈ ਤਾਂ ਉਹ ਆਪਣੀ ਸੁੱਧ ਗਵਾ ਲੈਂਦਾ ਹੈ। ਗੁਰੂ ਨਾਨਕ ਸਾਹਿਬ ਦੇ ਸੁਲਤਾਨਪੁਰ ਦੀ ਵੇਈਂ ਨਦੀ ਵਿੱਚ ਤਿੰਨ ਦਿਨ ਗੁੰਮ-ਸੁੰਮ ਰਹਿਣ ਦਾ ਕਾਰਨ ਸ਼ਾਇਦ ਇਹੀ ਸੀ। ਕੁਝ ਸਮੇਂ ਬਾਅਦ ਜਦ ਰਹੱਸਵਾਦੀ ਦੋਬਾਰਾ ਸੁੱਧ ਸੰਭਾਲਦਾ ਹੈ ਤਾਂ ਆਪਣੇ ਸਰੀਰ ਤੇ ਆਲੇ ਦੁਆਲੇ ਤੋਂ ਚੇਤਨ ਹੁੰਦਾ ਹੈ। ਪਰ ਹੁਣ ਇਹ ਚੇਤਨਾ ਸੱਚ ਦੇ ਡੂੰਘੇ ਅਨੁਭਵ ਤੋਂ ਪਹਿਲੇ ਵਰਗੀ ਚੇਤਨਾ ਨਹੀਂ ਹੁੰਦੀ। ਰਹੱਸਵਾਦੀ ਬਾਹਰੋਂ ਦੁਨੀਆਂ ਨਾਲ ਵਰਤਦਾ ਹੈ ਪਰ ਅੰਦਰੋਂ ਸੱਚ ਨਾਲ ਜੁੜਿਆ ਰਹਿੰਦਾ ਹੈ। ਸੱਚ ਦੇ ਅਨੁਭਵ ਉਪਰੰਤ ਜਦ ਉਹ ਦੁਨੀਆਂ ਨੂੰ ਦੇਖਦਾ ਹੈ ਤਾਂ ਉਸ ਵਿੱਚ ਵੀ ਹਰ ਥਾਂ ਸੱਚ ਦੇ ਝਲਕਾਰੇ ਵੱਜਦੇ ਪ੍ਰਤੀਤ ਕਰਦਾ ਹੈ। ਉਸ ਨੂੰ ਕੋਈ ਥਾਂ, ਕੋਈ ਮੰਡਲ, ਕੋਈ ਵਸਤ, ਕੋਈ ਜੀਵ, ਕੋਈ ਦਸ਼ਾ, ਸੱਚ ਦੀ ਰੰਗਤ ਬਿਨਾਂ ਨਹੀਂ ਦਿਸਦੀ। ਸੁਖਮਨੀ ਵਿੱਚ ਇਸ ਅਨੁਭਵ ਦਾ ਵਰਣਨ ਵੀ ਅਨੇਕਾਂ ਵਾਰ ਆਇਆ ਹੈ, ਜਿਵੇਂ : -

ਬੇਦ ਪੁਰਾਨ ਸਿੰਮ੍ਰਿਤਿ ਮਹਿ ਦੇਖੁ।।
ਸਸੀਅਰ ਸੂਰ ਨਖ੍ਯ੍ਯ੍ਰ ਮਹਿ ਏਕੁ।।
ਬਾਣੀ ਪ੍ਰਭ ਕੀ ਸਭੁ ਕੋ ਬੋਲੈ।।
ਆਪਿ ਅਡੋਲੁ ਨ ਕਬਹੂ ਡੋਲੈ।।
ਸਰਬ ਕਲਾ ਕਰਿ ਖੇਲੈ ਖੇਲ।।
ਮੋਲਿ ਨ ਪਾਈਐ ਗੁਣਹ ਅਮੋਲ।।
ਸਰਬ ਜੋਤਿ ਮਹਿ ਜਾ ਕੀ ਜੋਤਿ।।

ਧਾਰਿ ਰਹਿਓ ਸੁਆਮੀ ਓਤਿ ਪੋਤਿ॥
ਗੁਰਪਰਸਾਦਿ ਭਰਮ ਕਾ ਨਾਸੁ॥
ਨਾਨਕ ਤਿਨ ਮਹਿ ਏਹੁ ਬਿਸਾਸੁ॥ (23/3)

ਇਸ ਪਉੜੀ ਦੀਆਂ ਅੰਤਲੀਆਂ ਤੁਕਾਂ ਵਿੱਚ ਕਿਹਾ ਹੈ ਕਿ ਇਸ ਤਰ੍ਹਾਂ ਦੀ ਦ੍ਰਿਸ਼ਟੀ ਉਨ੍ਹਾਂ ਦੀ ਬਣਦੀ ਹੈ ਜਿਨ੍ਹਾਂ ਦਾ ਭਰਮ ਨਾਸ ਹੋ ਚੁੱਕਾ ਹੈ। ਭਰਮ ਵਾਲਾ ਵਿਅਕਤੀ ਹਉਮੈ ਤੋਂ ਉੱਪਰ ਨਹੀਂ ਉੱਠਿਆ ਹੁੰਦਾ। ਉਹ ਏਕਤਾ ਦੇ ਪੱਧਰ ਉੱਤੇ ਨਹੀਂ ਪਹੁੰਚਦਾ। ਉਹ ਦਵੰਦ ਵਿੱਚ ਗ੍ਰਸਤ ਰਹਿੰਦਾ ਹੈ। ਉਹ ਸੰਸਾਰ ਨੂੰ ਇੰਦਰੇ ਤੇ ਬੁੱਧੀ ਨਾਲ਼ ਦੇਖਦਾ ਤੇ ਸਮਝਦਾ ਹੈ। ਇਨ੍ਹਾਂ ਦੁਆਰਾ ਦੇਖਿਆਂ ਦ੍ਰਿਸ਼ ਤੇ ਦ੍ਰਿਸ਼ਟੇ ਦਾ ਭੇਦ ਬਣਿਆ ਰਹਿੰਦਾ ਹੈ। ਜਦ ਦ੍ਰਿਸ਼ਟਾ ਦ੍ਰਿਸ਼ ਨੂੰ ਆਪਣੇ ਤੋਂ ਭਿੰਨ ਪ੍ਰਤੀਤ ਕਰਦਾ ਹੈ ਤਾਂ ਉਹ ਦ੍ਰਿਸ਼ ਨੂੰ ਵੀ ਭਿੰਨਤਾ ਵਿੱਚ ਵੰਡਿਆ ਦੇਖਦਾ ਹੈ। ਹਰ ਵਸਤ, ਹਰ ਅਣੂ, ਹਰ ਪ੍ਰਮਾਣੂ, ਇੱਕ ਦੂਜੇ ਤੋਂ ਭਿੰਨ ਹੈ। ਅੰਦਰ, ਬਾਹਰ ਅਨੇਕਤਾ ਦਾ ਰਾਜ ਹੈ। ਹਉਮੈ ਇੱਕ ਪਾਸੇ ਇੱਕ ਵਿਅਕਤੀ ਨੂੰ ਨਿਰੰਕਾਰ ਤੋਂ ਵੱਖਰੇਪਣ ਦਾ ਅਹਿਸਾਸ ਦੇਂਦੀ ਹੈ, ਦੂਜੇ ਪਾਸੇ ਹੋਰਨਾਂ ਵਿਅਕਤੀਆਂ ਤੋਂ। ਇਹ ਸਮਾਜ ਵਿੱਚ ਉਚ-ਨੀਚ ਦੇ ਵਿਤਕਰੇ ਪ੍ਰਤੀਤ ਕਰਾਉਂਦੀ ਹੈ। ਭਰਮ ਜਾਂ ਹਉਮੈ ਦੇ ਨਾਸ ਹੋ ਜਾਣ ਨਾਲ਼ ਜਦ ਏਕਤਾ ਦਾ ਰਾਜ ਹੁੰਦਾ ਹੈ ਤਾਂ ਅੰਦਰ ਬਾਹਰ ਇੱਕੋ ਸੱਚ ਦਿਖਾਈ ਦੇਂਦਾ ਹੈ। ਚਾਰੇ ਕੂੰਟਾਂ ਵਿੱਚ ਨਿਰੰਕਾਰ ਦੀ ਜੋਤਿ ਪਸਰੀ ਹੋਈ ਭਾਸਦੀ ਹੈ, ਸਾਰਾ ਵਿਸ਼ਵ ਪਰਮਾਤਮਾ ਦਾ ਰੂਪ ਦਿਖਾਈ ਦੇਂਦਾ ਹੈ, ਜਿਹਾ ਕਿ ਅਸੀਂ ਸੁਖਮਨੀ ਵਿਚੋਂ ਉੱਪਰ ਦਿੱਤੀਆਂ ਅਨੇਕਾਂ ਤੁਕਾਂ ਵਿੱਚ ਦੇਖਿਆ ਹੈ। ਇਥੇ ਨੋਟ ਕਰਨ ਵਾਲ਼ਾ ਨੁਕਤਾ ਇਹ ਹੈ ਕਿ ਇਹ ਏਕਤਾ ਰਹੱਸਵਾਦੀ ਅਨੁਭਵ ਦੇ ਪ੍ਰਸੰਗ ਵਿਚ ਵਿਚਾਰੀ ਗਈ ਹੈ। ਜੇ ਇਸ ਨੂੰ ਦਾਰਸ਼ਨਿਕ ਸਿਧਾਂਤ ਦੇ ਰੂਪ ਵਿੱਚ ਵੀ ਗ੍ਰਹਿਣ ਕਰਨਾ ਹੋਵੇ ਤਾਂ ਇਹ ਨਹੀਂ ਭੁੱਲਣਾ ਚਾਹੀਦਾ ਕਿ ਇਸ ਦਰਸ਼ਨ ਦਾ ਆਧਾਰ ਅਨੁਭਵ ਹੈ। ਇਸ ਨੁਕਤੇ ਉੱਤੇ ਅਸੀਂ ਵਾਰ ਵਾਰ ਜ਼ੋਰ ਦੇ ਰਹੇ ਹਾਂ ਤਾਂ ਕਿ ਸੁਖਮਨੀ ਦੇ ਸੱਚ ਨੂੰ ਨਿਰੋਲ ਬੌਧਿਕ ਫ਼ਲਸਫ਼ਿਆਂ ਦੇ ਸੱਚ ਬਾਰੇ ਸਿੱਧਾਂਤਾਂ ਨਾਲ ਰਲ-ਗੱਡ ਨਾ ਕੀਤਾ ਜਾਏ।

ਰਹੱਸਵਾਦੀ ਸੱਚ ਨੂੰ ਜ਼ਰਾ ਹੋਰ ਬਰੀਕੀ ਨਾਲ਼ ਸਮਝਣ ਦੀ ਲੋੜ ਹੈ। ਜਦ ਕਿਹਾ ਜਾਂਦਾ ਹੈ ਕਿ ਸਾਰੇ ਵਿਸ਼ਵ ਵਿੱਚ ਇੱਕ ਹੀ ਜੋਤਿ ਪਸਰੀ ਹੋਈ ਹੈ ਤਾਂ ਆਮ ਤੌਰ ਉੱਤੇ ਇਸ ਤੋਂ ਮੁਰਾਦ ਇਹ ਲਈ ਜਾਂਦੀ ਹੈ ਕਿ ਸਾਨੂੰ ਦਿਸਦੇ ਭੌਤਿਕ ਜਗਤ ਦੇ ਅੰਤਰਗਤਿ ਰਹੱਸਵਾਦੀ ਕੋਈ ਆਤਮਿਕ ਤੱਤ ਵੇਖਦਾ ਹੈ। ਪਰ ਅਸਲ ਗੱਲ ਇਹ ਨਹੀਂ। ਰਹੱਸਵਾਦੀ ਭੌਤਿਕ ਜਗਤ ਨੂੰ ਸਾਡੀ ਤਰ੍ਹਾਂ ਦੇਖਦਾ ਹੀ ਨਹੀਂ। ਇਹ ਜਗਤ ਉਸ ਨੂੰ ਭੌਤਿਕ ਦਿਸਦਾ ਹੀ ਨਹੀਂ, ਉਸ ਲਈ ਇਹ ਆਤਮਿਕ ਜਗਤ ਹੈ। ਜੋ ਕੁਝ ਸਾਨੂੰ ਭੌਤਿਕ ਪ੍ਰਤੀਤ ਹੁੰਦਾ ਹੈ, ਉਸ ਨੂੰ ਉਹੀ ਆਤਮਿਕ ਦਿਸਦਾ ਹੈ। ਉਸ ਦਾ ਇਹ ਅਨੁਭਵ ਇਉਂ ਨਹੀਂ ਜਿਵੇਂ ਇਹ ਦੂਹਰਾ ਹੋਵੇ - ਉਹ ਸਾਡੇ ਭੌਤਿਕ ਜਗਤ ਵਿੱਚ ਕੋਈ ਆਤਮਿਕ ਤੱਤ ਨਹੀਂ ਰਲਾ ਦੇਂਦਾ, ਉਸ ਲਈ ਇਹੋ ਜਗਤ ਆਤਮਾਇਆ ਜਾਂਦਾ ਹੈ, ਨਵੇਂ ਰੰਗ ਵਿੱਚ ਰੰਗਿਆ ਜਾਂਦਾ ਹੈ।

ਸਾਡਾ ਜਗਤ ਵੀ ਇਕਹਿਰਾ ਹੈ ਤੇ ਰਹੱਸਵਾਦੀ ਦਾ ਵੀ। ਸਾਡੇ ਲਈ ਇਹ ਨਿਰੋਲ ਭੌਤਿਕ ਹੈ, ਉਸ ਲਈ ਨਿਰੋਲ ਆਤਮਿਕ। ਇਸ ਦੀ ਏਕਤਾ ਨੂੰ ਸਪਸ਼ਟ ਕਰਨ ਲਈ ਸਾਰੇ ਸੰਸਾਰ ਦੀ ਬਜਾਏ ਇਸ ਦੇ ਇੱਕ ਅੰਗ, ਰਹੱਸਵਾਦੀ ਦੀ ਆਪਣੀ ਸ਼ਖ਼ਸੀਅਤ, ਨੂੰ ਲਓ। ਉਸ ਦੇ ਆਪਣੇ ਸਰੀਰ ਦੇ ਅੰਗ ਵੀ ਉਸ ਨੂੰ ਭੌਤਿਕ ਪ੍ਰਤੀਤ ਨਹੀਂ ਹੁੰਦੇ, ਇਹ ਵੀ ਆਤਿਮਾਏ ਜਾਂਦੇ ਹਨ, ਆਤਮਿਕ ਨੂਰ

ਵਿੱਚ ਰੰਗੇ ਜਾਂਦੇ ਹਨ। ਉਸ ਦਾ ਮਨ ਵੀ ਤ੍ਰੈਗੁਣੀ ਪ੍ਰਕਿਰਤੀ ਦੇ ਕਿਸੇ ਇੱਕ ਗੁਣ ਦਾ ਅੰਗ ਨਹੀਂ ਰਹਿੰਦਾ, ਨਾ ਉਸ ਦੀ ਬੁੱਧੀ ਕਿਸੇ ਹੋਰ ਗੁਣ ਦੀ ਅੰਸ਼ ਰਹਿੰਦੀ ਹੈ। ਮਨ ਤੇ ਬੁੱਧੀ ਦੋਵੇਂ, ਸਰੀਰ ਤੇ ਪ੍ਰਾਣ ਦੀ ਤਰ੍ਹਾਂ, ਆਤਮਿਕ ਹੋ ਨਿਬੜਦੇ ਹਨ। ਸਿਵਾਏ ਆਤਮਾ ਦੇ ਹੋਰ ਕੁਝ ਰਹਿ ਹੀ ਨਹੀਂ ਜਾਂਦਾ। ਜੇ ਆਤਮਾ ਅਨੰਤ ਹੈ ਤਾਂ ਇਸ ਤੋਂ ਸਿਵਾਏ ਹੋਰ ਕੁਝ ਹੋਣਾ ਸੰਭਵ ਹੀ ਨਹੀਂ। ਤੇਈਵੀਂ ਅਸ਼ਟਪਦੀ ਦੀ ਅਗਲੀ ਪਉੜੀ ਰਹੱਸਵਾਦੀ ਸ਼ਖ਼ਸੀਅਤ ਦੇ ਅੰਗਾਂ ਤੇ ਉਸ ਸ਼ਖ਼ਸੀਅਤ ਤੋਂ ਬਾਹਰਲੀ ਦੁਨੀਆਂ, ਦੋਹਾਂ ਦੇ ਆਤਿਮਾਏ ਜਾਣ ਦਾ ਵਰਣਨ ਕਰਦੀ ਜਾਪਦੀ ਹੈ : -

ਸੰਤ ਜਨਾ ਕਾ ਪੇਖਨੁ ਸਭੁ ਬ੍ਰਹਮ॥
ਸੰਤ ਜਨਾ ਕੈ ਹਿਰਦੈ ਸਭਿ ਧਰਮ॥
ਸੰਤ ਜਨਾ ਸੁਨਹਿ ਸੁਭ ਬਚਨ॥
ਸਰਬ ਬਿਆਪੀ ਰਾਮ ਸੰਗਿ ਰਚਨ॥
ਜਿਨਿ ਜਾਤਾ ਤਿਸ ਕੀ ਇਹ ਰਹਤ॥
ਸਤਿ ਬਚਨ ਸਾਧੂ ਸਭਿ ਕਹਤ॥
ਜੋ ਜੋ ਹੋਇ ਸੋਈ ਸੁਖੁ ਮਾਨੈ॥
ਕਰਣ ਕਰਾਵਨਹਾਰੁ ਪ੍ਰਭੁ ਜਾਨੈ॥
ਅੰਤਰਿ ਬਸੇ ਬਾਹਰਿ ਭੀ ਓਹੀ॥
ਨਾਨਕ ਦਰਸਨੁ ਦੇਖਿ ਸਭ ਮੋਹੀ॥ (23/4)

ਰਹੱਸਵਾਦੀ ਵਿਅਕਤੀ ਦੇ ਆਤਮਿਕ ਅਨੁਭਵ ਸਮੇ ਆਪਣੀ ਸੁੱਧ ਗੁਆ ਲੈਣ ਤੇ ਦੋਬਾਰਾ ਇਸ ਨੂੰ ਪ੍ਰਾਪਤ ਕਰਨ ਦੇ ਟਾਕਰੇ ਉੱਤੇ ਬ੍ਰਹਮ ਦੇ ਨਿਰਗੁਣ ਤੇ ਸਰਗੁਣ ਸਰੂਪਾਂ ਦਾ ਸਿੱਧਾਂਤ ਹੈ। ਨਿਰਗੁਣ ਬ੍ਰਹਮ ਦੀ ਦਸ਼ਾ ਨੂੰ ਸੁਖਮਨੀ ਦੀ ਇਕੀਵੀਂ ਅਸ਼ਟਪਦੀ ਦੀਆਂ ਕਈ ਪਉੜੀਆਂ ਵਿੱਚ ਵਰਣਨ ਕੀਤਾ ਗਿਆ ਹੈ। ਇਸ ਵਰਣਨ ਦਾ ਪ੍ਰਧਾਨ ਵਿਚਾਰ ਇਹ ਹੈ ਕਿ ਸ੍ਰਿਸ਼ਟੀ ਦੀ ਰਚਨਾ ਤੋਂ ਪਹਿਲੋਂ ਕੇਵਲ ਨਿਰਗੁਣ ਬ੍ਰਹਮ ਦੀ ਹੋਂਦ ਸੀ, ਸ੍ਰਿਸ਼ਟੀ ਦੇ ਕਈ ਤਰ੍ਹਾਂ ਦੇ ਵਰਤਮਾਨ ਦਵੰਦ ਓਦੋਂ ਮੌਜੂਦ ਨਹੀਂ ਸਨ :-

ਜਬ ਹੋਵਤ ਪ੍ਰਭ ਕੇਵਲ ਧਨੀ॥
ਤਬ ਬੰਧ ਮੁਕਤਿ ਕਹੁ ਕਿਸ ਕਉ ਗਨੀ॥
ਜਬ ਏਕਹਿ ਹਰਿ ਅਗਮ ਅਪਾਰ॥
ਤਬ ਨਰਕ ਸੁਰਗ ਕਹੁ ਕਉਨ ਅਉਤਾਰ॥
ਜਬ ਨਿਰਗੁਨ ਪ੍ਰਭ ਸਹਜ ਸੁਭਾਇ॥
ਤਬ ਸਿਵ ਸਕਤਿ ਕਹਹੁ ਕਿਤੁ ਠਾਇ॥
ਜਬ ਆਪਹਿ ਆਪਿ ਅਪਨੀ ਜੋਤਿ ਧਰੈ॥
ਤਬ ਕਵਨ ਨਿਡਰੁ ਕਵਨ ਕਤ ਡਰੈ॥
ਆਪਨ ਚਲਿਤ ਆਪਿ ਕਰਨੈਹਾਰ॥
ਨਾਨਕ ਠਾਕੁਰ ਅਗਮ ਅਪਾਰ॥ (21/2)

ਪ੍ਰਸ਼ਨ ਹੈ ਕਿ ਜਿਸ ਨਿਰਗੁਣ ਬ੍ਰਹਮ ਦੀ ਦਸ਼ਾ ਵੇਲੇ ਸ੍ਰਿਸ਼ਟੀ ਦਾ ਆਕਾਰ ਹੀ ਹਾਲੇ ਹੋਂਦ

ਵਿੱਚ ਨਹੀਂ ਸੀ ਆਇਆ, ਉਸ ਦਾ ਪਤਾ ਮਨੁੱਖ ਨੂੰ ਕਿਵੇਂ ਲੱਗਾ ? ਮਨੁੱਖ ਤਾਂ ਸ੍ਰਿਸ਼ਟੀ ਦਾ ਅੰਗ ਹੈ ਤੇ ਧਰਤੀ ਦੇ ਜਨਮ ਤੋਂ ਲੱਖਾਂ ਸਦੀਆਂ ਬਾਅਦ ਵਜੂਦ ਵਿਚ ਆਇਆ ਹੈ। ਪ੍ਰਮਾਣ ਵਜੋਂ, ਗੁਰੂ ਅਰਜਨ ਸਾਹਿਬ ਨੂੰ ਨਿਰਗੁਣ ਬ੍ਰਹਮ ਦੀ ਦਵੰਦਾਤੀਤੀ ਦਸ਼ਾ ਦਾ ਕਿਵੇਂ ਪਤਾ ਲੱਗਾ ? ਇਸ ਪ੍ਰਸ਼ਨ ਦਾ ਉੱਤਰ ਇੱਕੋ ਹੋ ਸਕਦਾ ਹੈ। ਗੁਰੂ ਸਾਹਿਬ ਕੋਈ ਦਰਸ਼ਨਵੇਤਾ ਤਾਂ ਸਨ ਨਹੀਂ ਜਿਹੜੇ ਤਰਕ ਦੀ ਸਹਾਇਤਾ ਨਾਲ਼ ਨਿਰਪੇਖ ਸੱਚ ਦੇ ਸੰਕਲਪ ਤੱਕ ਪਹੁੰਚ ਜਾਂਦੇ। ਉਨ੍ਹਾਂ ਦਾ ਨਿਰਗੁਣ ਦਾ ਗਿਆਨ ਆਪਣੇ ਆਤਮਿਕ ਅਨੁਭਵ ਰਾਹੀਂ ਹੀ ਹੋ ਸਕਦਾ ਸੀ। ਇਹ ਆਤਮਿਕ ਅਨੁਭਵ ਉਹੀ ਹੈ ਜਦੋਂ ਰਹੱਸਵਾਦੀ ਆਪਣੇ ਆਲੇ ਦੁਆਲੇ ਤੇ ਸਰੀਰ ਤੋਂ ਬੇਖ਼ਬਰ ਹੁੰਦਾ ਹੈ। ਰਹੱਸਵਾਦੀ ਦੀ ਇਸ ਦਸ਼ਾ ਨੂੰ ਸੁੰਨ ਸਮਾਧੀ ਕਿਹਾ ਜਾਂਦਾ ਹੈ। ਤੇਈਵੀਂ ਅਸ਼ਟਪਦੀ ਵਿੱਚ ਇਸ ਸਮਾਧੀ ਦਾ ਜ਼ਿਕਰ ਨਾਮ ਜਪਣ ਵਾਲੇ ਮਨੁੱਖ ਦੇ ਅਨੁਭਵ ਦੇ ਪ੍ਰਸੰਗ ਵਿਚ ਆਇਆ ਹੈ :-

ਸੁੰਨ ਸਮਾਧਿ ਅਨਹਤ ਤਹ ਨਾਦ॥
ਕਹਨੁ ਨ ਜਾਈ ਅਚਰਜ ਬਿਸਮਾਦ॥
ਤਿਨਿ ਦੇਖਿਆ ਜਿਸੁ ਆਪਿ ਦਿਖਾਏ॥
ਨਾਨਕ ਤਿਸੁ ਜਨ ਸੋਝੀ ਪਾਇ॥ (23/1)

ਪਰ ਸੁਖਮਨੀ ਵਿੱਚ ਸੁੰਨ ਸਮਾਧੀ ਦਾ ਜ਼ਿਕਰ ਨਿਰਗੁਣ ਬ੍ਰਹਮ ਦੇ ਪ੍ਰਕਰਣ ਵਿਚ ਵੀ ਆਇਆ ਹੈ : -

ਜਬ ਅਕਾਰੁ ਇਹੁ ਕਛੁ ਨ ਦ੍ਰਿਸਟੇਤਾ॥
ਪਾਪ ਪੁੰਨ ਤਬ ਕਹ ਤੇ ਹੋਤਾ॥
ਜਬ ਧਾਰੀ ਆਪਨ ਸੁੰਨ ਸਮਾਧਿ॥
ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ॥
ਜਬ ਇਸ ਕਾ ਬਰਨੁ ਚਿਹਨੁ ਨ ਜਾਪਤ॥
ਤਬ ਹਰਖ ਸੋਗ ਕਹੁ ਕਿਸਹਿ ਬਿਆਪਤ॥
ਜਬ ਆਪਨ ਆਪ ਆਪਿ ਪਾਰ ਬ੍ਰਹਮ॥
ਤਬ ਮੋਹ ਕਹਾ ਕਿਸੁ ਹੋਵਤ ਭਰਮ॥
ਆਪਨ ਖੇਲੁ ਆਪਿ ਵਰਤੀਜਾ॥
ਨਾਨਕ ਕਰਨੈਹਾਰੁ ਨ ਦੂਜਾ॥ (21/1)

ਮਨੁੱਖ ਤੇ ਬ੍ਰਹਮ ਦੋਹਾਂ ਦੇ ਪ੍ਰਕਰਣ ਵਿੱਚ ਸੁੰਨ ਸਮਾਧੀ ਦਾ ਵਰਣਨ ਆਉਣ ਤੋਂ ਇਹ ਸੁਝਾ ਮਿਲਦਾ ਹੈ ਕਿ ਰਹੱਸਵਾਦੀ ਨੂੰ ਸੁੰਨ ਸਮਾਧੀ ਦੀ ਦਸ਼ਾ ਵਿੱਚ ਨਿਰਗੁਣ ਅਵਸਥਾ ਦਾ ਅਨੁਭਵ ਹੁੰਦਾ ਹੈ। ਮਨੁੱਖ ਦੀ ਸੁੰਨ ਸਮਾਧੀ ਦੀ ਦਸ਼ਾ ਨੂੰ ਅਫੁਰ ਦਸ਼ਾ ਕਿਹਾ ਜਾਂਦਾ ਹੈ। ਇਸ ਵਿੱਚ ਚੇਤਨਾ ਹੁੰਦੀ ਹੈ ਪਰ ਉਸ ਵਿੱਚ ਨਾ ਕੋਈ ਖ਼ਿਆਲ ਉੱਠਦਾ ਹੈ, ਨਾ ਮਨੋਭਾਵ, ਨਾ ਇਰਾਦਾ। ਇਹ, ਤਿੰਨੇ ਤਰ੍ਹਾਂ ਦੀਆਂ ਇਨ੍ਹਾਂ ਤੇ ਹੋਰ ਕਈ ਮਾਨਸਿਕ ਲਹਿਰਾਂ ਤੋਂ ਖ਼ਾਲੀ ਹੈ। ਖ਼ਾਲੀ ਹੋਣ ਕਰਕੇ ਹੀ ਇਸ ਨੂੰ ਅਫੁਰ ਜਾਂ ਸੁੰਨ ਕਿਹਾ ਹੈ। ਨਿਰਗੁਣ ਬ੍ਰਹਮ ਦੀ ਸੁੰਨ ਸਮਾਧੀ ਵੀ ਅਫੁਰ ਦਸ਼ਾ ਹੈ। ਜੇ ਬ੍ਰਹਮ ਦੀ ਚੇਤਨਾ ਨੂੰ ਇੱਕ ਸਾਗਰ ਨਾਲ ਤੁਲਨਾ ਦੇਈਏ ਤਾਂ ਨਿਰਗੁਣ ਅਵਸਥਾ ਲਹਿਰਾਂ ਤੋਂ ਰਹਿਤ ਦਸ਼ਾ ਹੈ। ਰਹੱਸਵਾਦੀ ਲਈ ਇਸ ਦਸ਼ਾ ਨੂੰ ਦੇਖਣ ਦੀ ਇੱਕੋ ਬਾਰੀ ਹੈ - ਉਸ ਦੀ ਆਪਣੀ ਸੁੰਨ ਸਮਾਧੀ।

ਨਿਰਗੁਣ ਬ੍ਰਹਮ ਮਨੁੱਖ ਦੀ ਸੁੰਨ ਸਮਾਧੀ ਵਿੱਚ ਉਸ ਦੇ ਅਨੁਭਵ ਦਾ ਅੰਗ ਬਣਦਾ ਹੈ ਤਾਂ ਹੀ ਮਨੁੱਖ ਇਸ ਦਾ ਵਰਨਣ ਕਰਦਾ ਹੈ। ਇਸ ਤੋਂ ਸਾਡੇ ਪ੍ਰਕਰਣ ਦਾ ਜੋ ਕੀਮਤੀ ਨੁਕਤਾ ਪ੍ਰਾਪਤ ਹੁੰਦਾ ਹੈ ਉਹ ਇਹ ਹੈ ਕਿ ਰਹੱਸਵਾਦੀ ਨੂੰ ਸੁੰਨ ਸਮਾਧੀ ਵਿੱਚ ਅਨੁਭਵ ਹੁੰਦਾ ਹੈ ਕਿ ਸ੍ਰਿਸ਼ਟੀ ਦੀ ਕੋਈ ਹੋਂਦ ਨਹੀਂ, ਹੋਂਦ ਕੇਵਲ ਬ੍ਰਹਮ ਦੀ ਹੈ। ਉਸ ਨੂੰ ਸੱਚ ਕੇਵਲ ਬ੍ਰਹਮ ਪ੍ਰਤੀਤ ਹੁੰਦਾ ਹੈ, ਹੋਰ ਕੁਝ.ਨਹੀਂ। ਸ੍ਰਿਸ਼ਟੀ ਨਾ ਬ੍ਰਹਮ ਦਾ ਅੰਗ ਹੈ, ਨਾ ਬ੍ਰਹਮ ਇਸ ਵਿੱਚ ਵਿਆਪਕ ਹੈ। ਬ੍ਰਹਮ ਤੇ ਸ੍ਰਿਸ਼ਟੀ ਦਾ ਕੋਈ ਰਿਸ਼ਤਾ ਨਹੀਂ, ਨਾ ਹੋ ਸਕਦਾ ਹੈ, ਕਿਉਂਕਿ ਸ੍ਰਿਸ਼ਟੀ ਹੈ ਹੀ ਨਹੀਂ। ਵੇਦਾਂਤੀ ਸ੍ਰਿਸ਼ਟੀ ਦਾ ਆਧਾਰ ਮਾਇਆ ਨੂੰ ਗਿਣਦੇ ਹਨ। ਉਨ੍ਹਾਂ ਅਨੁਸਾਰ ਜਦ ਬ੍ਰਹਮ ਨੂੰ ਮਾਇਆ ਲਿਪਟਦੀ ਹੈ ਤਾਂ ਸ੍ਰਿਸ਼ਟੀ ਦੀ ਹੋਂਦ ਭਾਸਣ ਲੱਗ ਜਾਂਦੀ ਹੈ। ਸੁਖਮਨੀ ਅਨੁਸਾਰ ਨਿਰਗੁਣ ਬ੍ਰਹਮ ਮਾਇਆ ਤੋਂ ਨਿਰਲੇਪ ਹੈ, ਇਸ ਲਈ ਸ੍ਰਿਸ਼ਟੀ ਦੀ ਹੋਂਦ ਦਾ ਸਵਾਲ ਹੀ ਨਹੀਂ :-

ਜਹ ਅਛਲ ਅਛੇਦ ਅਭੇਦ ਸਮਾਇਆ॥
ਊਹਾ ਕਿਸਹਿ ਬਿਆਪਤ ਮਾਇਆ॥
ਆਪਸ ਕਉ ਆਪਹਿ ਆਦੇਸੁ॥
ਤਿਹ ਗੁਣ ਕਾ ਨਾਹੀ ਪਰਵੇਸੁ॥ (21/6)

"ਤਿਹ ਗੁਣ" ਪ੍ਰਕਿਰਤੀ ਦਾ ਹੀ ਦੂਜਾ ਨਾਂ ਹੈ ਜੋ ਸਤੋ, ਰਜੋ, ਤਮੋ ਨਾਵਾਂ ਦੇ ਤਿੰਨ ਗੁਣਾਂ ਦਾ ਸੰਗ੍ਰਹਿ ਹੈ ਜਾਂ ਇਹ ਤਿੰਨ ਗੁਣ ਪ੍ਰਕਿਰਤੀ ਦੀ ਬਣਤਰ ਦੇ ਅੰਗ ਹਨ। ਨਿਰਗੁਣ ਦਸ਼ਾ ਵਿੱਚ ਇਨ੍ਹਾਂ ਤਿੰਨਾਂ ਗੁਣਾਂ ਦਾ ਪਰਵੇਸ਼ ਨਹੀਂ, ਕਹਿਣ ਤੋਂ ਮੁਰਾਦ ਇਹੀ ਹੈ ਕਿ ਉਸ ਦਸ਼ਾ ਵਿੱਚ ਪ੍ਰਕਿਰਤੀ ਦੀ ਹੋਂਦ ਨਹੀਂ। ਪ੍ਰਕਿਰਤੀ ਤਦ ਹੋਂਦ ਵਿੱਚ ਆਉਂਦੀ ਹੈ ਜਦ ਨਿਰਗੁਣ ਬ੍ਰਹਮ ਦੀ ਮਰਜ਼ੀ ਹੁੰਦੀ ਹੈ। ਗੁਰਬਾਣੀ ਵਿਚ ਉਸਦੀ ਮਰਜ਼ੀ ਨੂੰ ਉਸ ਦਾ ਹੁਕਮ ਕਿਹਾ ਜਾਂਦਾ ਹੈ। ਨਿਰਗੁਣ ਬ੍ਰਹਮ ਆਪਣੇ ਹੁਕਮ ਅਨੁਸਾਰ ਪ੍ਰਕਿਰਤੀ ਨੂੰ ਹੋਂਦ ਵਿੱਚ ਲਿਆਉਂਦਾ ਅਰਥਾਤ ਸਿਰਜਦਾ ਹੈ। ਪਹਿਲੋਂ ਉਹ ਅਫੁਰ ਦਸ਼ਾ ਵਿੱਚ ਹੁੰਦਾ ਹੈ, ਫੇਰ ਆਪਣੇ ਹੁਕਮ ਅਨੁਸਾਰ ਸਫੁਰ ਹੁੰਦਾ ਹੈ, ਅਰਥਾਤ ਫੁਰਨੇ ਵਾਲਾ ਬਣਦਾ ਹੈ। ਇਹ ਫੁਰਨਾ ਸ੍ਰਿਸ਼ਟੀ ਰਚਨਾ ਦਾ ਖ਼ਿਆਲ ਹੈ, ਸੰਕਲਪ ਹੈ, ਵਿਚਾਰ ਹੈ। ਇਹ ਸ੍ਰਿਸ਼ਟੀ ਰਚਨਾ ਵੱਲ ਪਹਿਲਾ ਕਦਮ ਹੈ। ਹਾਲੇ ਇਹ ਫੁਰਨਾ ਅਦ੍ਰਿਸ਼ਟ ਹੈ, ਨਿਰਾਕਾਰ ਹੈ; ਇਹ ਬ੍ਰਹਮ ਦੀ ਚੇਤਨਾ ਦੇ ਅੰਦਰ ਹੀ ਹੈ। ਨਿਰਗੁਣ ਦਸ਼ਾ ਵਿੱਚ ਬ੍ਰਹਮ ਦੀ ਚੇਤਨਾ ਵਿੱਚ ਕੋਈ ਲਹਿਰ ਜਾਂ ਤਰੰਗ ਨਹੀਂ ਸੀ ਉੱਠਦੀ, ਹੁਣ ਸ੍ਰਿਸ਼ਟੀ ਰਚਨਾ ਦੀ ਲਹਿਰ ਉਪਜਦੀ ਹੈ। ਇਸ ਪਹਿਲੇ ਕਦਮ ਬਾਅਦ ਹੋਰ ਕਈ ਕਦਮ ਚੁੱਕੇ ਜਾਂਦੇ ਹਨ ਜਿਨ੍ਹਾਂ ਨੂੰ ਵੱਖ-ਵੱਖ ਤਰ੍ਹਾਂ ਵਰਣਨ ਕੀਤਾ ਜਾਂਦਾ ਹੈ। ਕੋਈ ਕਹਿੰਦਾ ਹੈ ਮੂਲ ਫੁਰਨਾ, ਦੂਜੇ ਦਰਜੇ ਉੱਤੇ ਇੱਕ ਆਵਾਜ਼, ਧੁਨੀ, ਸ਼ਬਦ, ਕਵਾਉ, ਕੁਨ, ਲੋਗੌਸ (:ਰਪਰਤ) ਜਾਂ ਵਰਡ (ਮਰਗਦ) ਦਾ ਰੂਪ ਧਾਰਦਾ ਹੈ, ਕੋਈ ਕਹਿੰਦਾ ਹੈ ਉਹ ਸ਼ਕਤੀ, ਕੁਦਰਤ, ਖੰਡਾ, ਭਗੌਤੀ ਜਾਂ ਮੂਲ-ਪ੍ਰਕਿਰਤੀ ਦਾ ਰੂਪ ਧਾਰਦਾ ਹੈ। ਤੀਜੇ ਦਰਜੇ ਉੱਤੇ ਸ਼ਕਤੀ ਭੌਤਿਕ ਜਾਂ ਦ੍ਰਿਸ਼ਟਮਾਨ ਜਗਤ ਵਿਚ ਵਟਦੀ ਹੈ। ਭੌਤਿਕ ਜਗਤ ਸਦਾ ਪਰਿਵਰਤਨ ਵਿਚ ਰਹਿੰਦਾ ਤੇ ਵਿਕਾਸ ਕਰਦਾ ਹੈ। ਵਿਕਾਸ ਦੇ ਦੌਰਾਨ ਜੜ੍ਹ ਪਦਾਰਥਾਂ ਵਿਚ ਹੌਲੀ ਹੌਲੀ ਚੇਤਨਾ ਪੈਦਾ ਹੁੰਦੀ ਹੈ। ਮਨੁੱਖਾਂ ਤੱਕ ਪੁੱਜ ਕੇ ਇਹ ਚੇਤਨਾ, ਬੁੱਧੀ, ਮਨੋਭਾਵ, ਇਰਾਦਾ, ਕਲਪਨਾ, ਆਦਿਕ ਕਈ ਰੂਪ ਧਾਰਦੀ ਹੈ। ਇਹ ਮਨੁੱਖੀ ਚੇਤਨਾ ਭੌਤਿਕ ਜਗਤ ਦਾ ਇਕ ਵਿਕਾਸ-ਫਲ ਹੈ। ਨਿਰਗੁਣ ਦਸ਼ਾ ਦੀ ਅਫੁਰ ਚੇਤਨਾ ਨੂੰ ਇਸ ਨਾਲ ਰਲ-ਗੱਡ ਨਹੀਂ ਕਰਨਾ ਚਾਹੀਦਾ। ਉਹ ਭੌਤਿਕ ਜਗਤ ਦੀ ਰਚਨਾ ਤੋਂ ਪਹਿਲੇ ਮੌਜੂਦ ਸੀ। ਉਸ

ਚੇਤਨਾ ਨੇ ਫੁਰਨਾ ਧਾਰ ਕੇ ਭੌਤਿਕ ਜਗਤ ਦੀ ਰਚਨਾ ਦਾ ਮੁੱਢ ਕੀਤਾ। ਚੇਤਨਾ ਦੇ ਇਨ੍ਹਾਂ ਦੋਹਾਂ ਰੂਪਾਂ ਨੂੰ ਇੱਕ ਦੂਜੇ ਤੋਂ ਨਿਖੇੜ ਕੇ ਸਮਝਿਆ ਜਾਏ ਤਾਂ ਦਰਸ਼ਨ ਦੀਆਂ ਦੋ ਪ੍ਰਮੁੱਖ ਧਾਰਾਂ, ਆਦਰਸ਼ਵਾਦ ਤੇ ਭੌਤਿਕਵਾਦ ਦੀ ਸੌਖੀ ਸਮਝ ਆਉਂਦੀ ਹੈ। ਭੌਤਿਕਵਾਦ ਕਹਿੰਦਾ ਹੈ ਪਹਿਲੇ ਮਾਦਾ (ਙਵਵਕਗ) ਹੈ ਤੇ ਉਸ ਤੋਂ ਚੇਤਨਾ ਉਪਜਦੀ ਹੈ। ਆਦਰਸ਼ਵਾਦ ਕਹਿੰਦਾ ਹੈ, ਪਹਿਲੇ ਚੇਤਨਾ ਹੈ ਤੇ ਉਸ ਤੋਂ ਮਾਦਾ ਉਪਜਦਾ ਹੈ। ਪਰ ਆਦਰਸ਼ਵਾਦ ਦੀ ਮੂਲ ਚੇਤਨਾ ਭੌਤਿਕਵਾਦ ਦੀ ਵਿਕਾਸ ਵਾਲੀ ਚੇਤਨਾ ਤੋਂ ਭਿੰਨ ਹੈ।

ਰਹੱਸਵਾਦੀ ਵਿਅਕਤੀ ਜਦ ਆਪਣੇ ਰਹੱਸਵਾਦੀ ਅਨੁਭਵ ਤੋਂ ਹੇਠਾਂ ਹੁੰਦਾ ਹੈ ਤਾਂ ਉਹ ਭੌਤਿਕਵਾਦ ਵਾਲੀ ਮਾਦੇ ਤੋਂ ਵਿਕਸਿਤ ਹੋਈ ਚੇਤਨਾ ਦਾ ਮਾਲਕ ਹੁੰਦਾ ਹੈ। ਜਦ ਉਹ ਰਹੱਸਵਾਦੀ ਅਨੁਭਵ ਦੇ ਸਿਖਰ ਉੱਤੇ ਪੁੱਜਦਾ ਹੈ ਤਾਂ ਆਦਰਸ਼ਵਾਦੀਆਂ ਦੀ ਵਰਣਿਤ ਮੂਲ ਚੇਤਨਾ ਨਾਲ ਇੱਕਮਿਕ ਹੁੰਦਾ ਹੈ। ਮਾਦੇ ਤੋਂ ਵਿਕਸਿਤ ਹੋਈ ਚੇਤਨਾ ਹਮੇਸ਼ਾ ਕਿਸੇ ਵਸਤ ਦੀ ਚੇਤਨਾ ਹੁੰਦੀ ਹੈ, ਰਹੱਸਵਾਦੀ ਦੇ ਅਨੁਭਵ ਵਾਲੀ ਮੂਲ ਚੇਤਨਾ ਆਪਣੇ ਆਪ ਦੀ ਹੀ ਚੇਤਨਾ ਹੁੰਦੀ ਹੈ, ਆਪਣੇ ਤੋਂ ਵੱਖਰੀ ਕਿਸੇ ਹੋਂਦ ਦੀ ਨਹੀਂ। ਇਸ ਚੇਤਨਾ ਵਾਲਾ ਭੌਤਿਕਵਾਦੀ ਨਹੀਂ ਬਣ ਸਕਦਾ, ਨਾ ਉਹ ਭੌਤਿਕ ਜਗਤ ਨੂੰ ਸੱਚ ਕਹਿਣ ਵਾਲਿਆਂ ਨਾਲ ਸਾਂਝ ਪਾ ਸਕਦਾ ਹੈ। ਉਹ ਜਦੋਂ ''ਆਪਿ ਸਤਿ ਕੀਆ ਸਭੁ ਸਤਿ''ਕਹਿੰਦਾ ਹੈ ਤਾਂ ਉਸ ਨੂੰ ''ਕੀਆ ਸਭੁ'' ਭੌਤਿਕ ਨਹੀਂ ਦਿਸਦਾ, ਆਤਮਿਕ ਦਿਸਦਾ ਹੈ। ਸ੍ਰਿਸ਼ਟੀ ਆਪਣੇ ਆਪ ਵਿੱਚ ਕਿਹੋ ਜਿਹੀ ਹੈ, ਕੋਈ ਨਹੀਂ ਦੱਸ ਸਕਦਾ। ਸ੍ਰਿਸ਼ਟੀ ਸਾਡੀ ਚੇਤਨਾ ਵਿੱਚ ਜਿਸ ਤਰ੍ਹਾਂ ਦੀ ਆਉਂਦੀ ਹੈ ਅਸੀਂ ਉਸ ਨੂੰ ਉਸੇ ਤਰ੍ਹਾਂ ਦੀ ਵਰਣਨ ਕਰਦੇ ਹਾਂ।

# ਸੁਖਮਨੀ ਵਿੱਚ ਰਹੱਸਵਾਦੀ ਤੱਤ

ਨਿਰਸੰਦੇਹ ਸੁਖਮਨੀ ਅਨੁਸਾਰ ਜੀਵਨ ਦਾ ਅੰਤਿਮ ਸੱਚ ਭੌਤਿਕ ਨਹੀਂ, ਅਧਿਆਤਮਿਕ ਹੈ। ਧਾਰਮਿਕ ਸ਼ਬਦਾਵਲੀ ਵਿੱਚ ਇਸੇ ਸੱਚ ਨੂੰ ਨਿਰੰਕਾਰ, ਪਰਮੇਸ਼ਰ, ਪ੍ਰਭੂ, ਹਰੀ, ਰਾਮ, ਆਦਿਕ ਨਾਵਾਂ ਨਾਲ ਯਾਦ ਕੀਤਾ ਜਾਂਦਾ ਹੈ। ਦਾਰਸ਼ਨਿਕ ਸ਼ਬਦਾਵਲੀ ਵਿੱਚ ਨਿਰੰਕਾਰ ਨੂੰ ਬ੍ਰਹਮ, ਸਤਿ, ਤੱਤ, ਪਰਮਾਤਮਾ, ਆਤਮਾ, ਪੁਰਸ਼, ਆਦਿਕ ਨਾਂ ਦਿੱਤੇ ਜਾਂਦੇ ਹਨ। ਸੁਖਮਨੀ ਵਿੱਚ ਇਹ ਦੋਹਾਂ ਤਰ੍ਹਾਂ ਦੀ ਬਹੁਤ ਸਾਰੀ ਸ਼ਬਦਾਵਲੀ ਵਰਤੀ ਗਈ ਹੈ, ਬਲਕਿ ਵੇਦਾਂਤ ਦੇ ਸੰਕੇਤਕ ਪਦ, ਨਿਰਗੁਣ ਤੇ ਸਰਗੁਣ ਵੀ ਉਪਯੁਕਤ ਹਨ। ਗੁਰਬਾਣੀ ਵਿੱਚ ਨਿਰਗੁਣ ਤੋਂ ਸਰਗੁਣ ਦੀ ਯਾਤਰਾ ਦੀ ਵਿਆਖਿਆ ਕਰਨ ਵੇਲੇ ਹੁਕਮ ਦੇ ਸੰਕਲਪ ਤੋਂ ਬਹੁਤ ਕੰਮ ਲਿਆ ਗਿਆ ਹੈ। ਨਿਰਗੁਣ ਆਪਣੇ ਹੁਕਮਾਂ ਦੁਆਰਾ ਸਰਗੁਣ ਰੂਪ ਧਾਰਦਾ ਹੈ, ਹੁਕਮ ਦੁਆਰਾ ਹੀ ਉਹ ਸ੍ਰਿਸ਼ਟੀ ਰਚਦਾ ਤੇ ਚਲਾਉਂਦਾ ਹੈ। ਨਿਰਗੁਣ ਤੋਂ ਸਰਗੁਣ ਤੇ ਸਰਗੁਣ ਤੋਂ ਨਿਰਗੁਣ ਹੋਣ ਦੀ ਪ੍ਰਕਿਰਿਆ ਅਨੇਕਾਂ ਵਾਰ ਪਾਸਾ ਪਰਤਦੀ ਰਹਿੰਦੀ ਹੈ :-

(ੳ) ਹੁਕਮੇ ਧਾਰਿ ਅਧਰ ਰਹਾਵੈ।।
ਹੁਕਮੇ ਉਪਜੈ ਹੁਕਮਿ ਸਮਾਵੈ।। (11/1)
(ਅ) ਆਪਨ ਖੇਲੁ ਆਪਿ ਕਰਿ ਦੇਖੈ।।
ਖੇਲੁ ਸੰਕੋਚੈ ਤਉ ਨਾਨਕ ਏਕੈ।। (21/7)
(ੲ) ਜਾ ਤਿਸੁ ਭਾਵੈ ਤਾ ਸ੍ਰਿਸਟਿ ਉਪਾਏ।।
ਅਪਨੈ ਭਾਣੈ ਲਏ ਸਮਾਏ।। (22/1)

ਸੁਖਮਨੀ ਵਿੱਚ ਜਦੋਂ ਨਿਰਗੁਣ ਤੇ ਸਰਗੁਣ ਅਤੇ ਸ੍ਰਿਸ਼ਟੀ ਦੀ ਉਤਪਤੀ, ਪ੍ਰਬੰਧ ਤੇ ਸਮਾਪਤੀ ਦਾ ਜ਼ਿਕਰ ਆਉਂਦਾ ਹੈ ਤਾਂ ਦੇਖਣਾ ਇਹ ਹੈ ਕਿ ਇਹ ਕਿਸ ਮੰਤਵ ਅਧੀਨ ਆਉਂਦਾ ਹੈ। ਪਾਠਕ ਦੀ ਨਿਰੋਲ ਬੌਧਿਕ ਸੰਤੁਸ਼ਟੀ ਦਾ ਮੰਤਵ ਤਾਂ ਗੁਰੂ ਅਰਜਨ ਸਾਹਿਬ ਲਈ ਬਹੁਤਾ ਮਹੱਤ੍ਵ ਨਹੀਂ ਰੱਖਦਾ, ਉਹ ਰਹੱਸਵਾਦੀ ਮੰਤਵ ਨਾਲ ਹੀ ਇਹ ਜ਼ਿਕਰ ਕਰਦੇ ਹਨ। ਆਤਮਿਕ ਜੀਵਨ ਦੇ ਵਿਕਾਸ ਦੇ ਪ੍ਰਕਰਣ ਵਿਚ ਹੁਕਮ ਦਾ ਭਾਣੇ ਜਾਂ ਰਜ਼ਾ ਵਾਲਾ ਪੱਖ ਬਹੁਤ ਮਹੱਤ੍ਵ-ਪੂਰਨ ਹੈ। ਜਦ ਗੁਰੂ ਅਰਜਨ ਸਾਹਿਬ ਸ੍ਰਿਸ਼ਟੀ ਦੇ ਨਿਰੰਕਾਰੀ ਹੁਕਮ ਅਧੀਨ ਚੱਲਣ ਦਾ ਵਰਣਨ ਕਰਦੇ ਹਨ ਤਾਂ ਇਸ ਦੀ ਸੇਧ ਮਨੁੱਖ ਨੂੰ ਭਾਣਾ ਮੰਨਣ ਦੀ ਪ੍ਰੇਰਨਾ ਦੇਣ ਵੱਲ ਰੱਖਦੇ ਹਨ। ਸ੍ਰਿਸ਼ਟੀ ਵਿੱਚ ਵਰਤ ਰਿਹਾ ਹੁਕਮ ਤੇ ਮਨੁੱਖ ਦਾ ਹੁਕਮ ਅਨੁਸਾਰ ਕੀਤਾ ਕਰਮ, ਇਹ ਦੋ ਧੁਰੇ ਹਨ ਜਿਨ੍ਹਾਂ ਵਿੱਚਕਾਰ ਸੁਖਮਨੀ ਦੇ ਵਿਸ਼ੇ ਦਾ ਇੱਕ ਬਹੁਤ ਵੱਡਾ ਭਾਗ ਚੱਲਦਾ ਹੈ। ਇਨ੍ਹਾਂ ਦੋਹਾਂ ਨੂੰ ਅਨੇਕਾਂ ਦ੍ਰਿਸ਼ਟੀਕੋਣਾਂ ਤੋਂ ਪੇਸ਼ ਕੀਤਾ ਗਿਆ ਹੈ। ਜੇ ਹੁਕਮ ਨੂੰ ਨਿਰੋਲ ਸ੍ਰਿਸ਼ਟੀ-ਪ੍ਰਬੰਧ ਦੀ ਆਧਾਰ-ਸ਼ਿਲਾ ਦੇ ਰੂਪ ਵਿਚ ਦੇਖੀਏ ਤਾਂ ਇਹ ਇੱਕ ਦਾਰਸ਼ਨਿਕ ਸਿੱਧਾਂਤ ਦਿਸੇਗਾ ਪਰ ਜੇ ਹੁਕਮ ਨੂੰ ਰਹੱਸਵਾਦੀ ਮਨੁੱਖ ਦੇ ਕਰਮ ਦੀ ਬੁਨਿਆਦ ਦੇ ਰੂਪ ਵਿੱਚ ਦੇਖੀਏ ਤਾਂ ਇਹ ਕਈ ਤਰ੍ਹਾਂ ਦੇ ਮਨੋਭਾਵਾਂ ਵਿਚ ਘਿਰਿਆ ਵੀ ਦਿਸੇਗਾ। ਰਹੱਸਵਾਦ ਦਾ ਇੱਕ ਵੱਡਾ ਪੱਖ ਭਾਵੁਕ ਹੁੰਦਾ ਹੈ। ਦਰਸ਼ਨ-ਸ਼ਾਸਤ੍ਰ ਵਿੱਚ ਨਿਰੰਕਾਰ ਤੇ ਮਨੁੱਖ ਦੇ

ਲੱਛਣਾਂ ਦੀ ਵੱਖ ਵੱਖ ਚਰਚਾ ਕੀਤੀ ਜਾ ਸਕਦੀ ਹੈ ਪਰ ਰਹੱਸਵਾਦ ਦੀ ਚਰਚਾ ਵਿੱਚ ਨਿਰੰਕਾਰ ਤੇ ਮਨੁੱਖ ਦੇ ਪਰਸਪਰ ਸੰਬੰਧ ਨੂੰ ਮੁੱਖ ਰੱਖਣਾ ਪੈਂਦਾ ਹੈ। ਦਰਸ਼ਨ ਕਹਿ ਸਕਦਾ ਹੈ ਕਿ ਨਿਰੰਕਾਰ ਮਨੁੱਖ ਦੀ ਬੁੱਧੀ ਲਈ ਅਪਹੁੰਚ ਹੈ, ਉਸ ਦੀ ਭਾਸ਼ਾ ਲਈ ਅਕੱਥ ਹੈ, ਪਰ ਰਹੱਸਵਾਦ ਕਹੇਗਾ ਕਿ ਫੇਰ ਵੀ ਮਨੁੱਖ ਦਾ ਅਜਿਹੇ ਨਿਰੰਕਾਰ ਨਾਲ ਰਿਸ਼ਤਾ ਕਾਇਮ ਹੋਣਾ ਸੰਭਵ ਹੈ। ਜਿਸ ਨਿਰੰਕਾਰ ਨੂੰ ਮਨੁੱਖ ਪੂਰੀ ਤਰ੍ਹਾਂ ਜਾਣ ਨਹੀਂ ਸਕਦਾ, ਉਸ ਨਾਲ਼ ਉਹ ਕਿਸੇ ਸੰਬੰਧ ਵਿੱਚ ਜੁੜ ਜ਼ਰੂਰ ਸਕਦਾ ਹੈ। ਨਿਰੰਕਾਰ ਨੂੰ ਰਹੱਸ ਕਹਿਣ ਦੇ ਅਰਥ ਇਹ ਨਹੀਂ ਕਿ ਉਹ ਮਨੁੱਖ ਦੀ ਦ੍ਰਿਸ਼ਟੀ ਲਈ ਅਦ੍ਰਿਸ਼ਟ ਹੈ, ਇਸ ਦੇ ਅਸਲ ਅਰਥ ਹਨ ਕਿ ਉਹ ਮਨੁੱਖ ਦੀ ਬੁੱਧੀ ਲਈ ਹਮੇਸ਼ਾ ਇੱਕ ਭੇਤ ਬਣਿਆ ਰਹਿੰਦਾ ਹੈ। ਬੁੱਧੀ ਲਈ ਰਹੱਸ ਬਣੇ ਰਹਿਣ ਵਾਲੇ ਨਿਰੰਕਾਰ ਨਾਲ ਜਦ ਮਨੁੱਖੀ ਰਿਸ਼ਤਾ ਬਣਦਾ ਹੈ ਤਾਂ ਕਈ ਮਨੋਭਾਵ ਜਾਗਦੇ ਹਨ। ਰਹੱਸਵਾਦ ਵਿਚ ਅਜਿਹੇ ਮਨੋਭਾਵਾਂ ਨੂੰ ਵਰਣਨ ਕਰਨਾ ਅਵੱਸ਼ ਹੈ।

ਜਦ ਗੁਰੂ ਅਰਜਨ ਸ੍ਰਿਸ਼ਟੀ ਦੇ ਹੁਕਮ ਅੰਦਰ ਚੱਲਣ ਦਾ ਬਿਆਨ ਕਰਦੇ ਹਨ ਤਾਂ ਸੱਭ ਤੋਂ ਵੱਧ ਸ੍ਰਿਸ਼ਟੀ ਦੇ ਮਨੁੱਖੀ ਭਾਗ ਨੂੰ ਮੁੱਖ ਰੱਖਦੇ ਹਨ। ਉਹ ਮਨੁੱਖੀ ਜੀਵਨ ਦੇ ਇੱਕ ਇੱਕ ਪੱਖ ਨੂੰ ਵਾਰੋ ਵਾਰੀ ਲੈ ਕੇ ਦੈਵੀ ਹੁਕਮ ਦੁਆਰਾ ਨਿਰਧਾਰਿਤ ਦਰਸਾਉਂਦੇ ਹਨ :

ਪ੍ਰਭ ਭਾਵੈ ਮਾਨੁਖ ਗਤਿ ਪਾਵੈ॥
ਪ੍ਰਭ ਭਾਵੈ ਤਾ ਪਾਥਰ ਤਰਾਵੈ॥
ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ॥
ਪ੍ਰਭ ਭਾਵੈ ਤਾ ਹਰਿ ਗੁਣ ਭਾਖੈ॥
ਪ੍ਰਭ ਭਾਵੈ ਤਾ ਪਤਿਤ ਉਧਾਰੈ॥
ਆਪਿ ਕਰੈ ਆਪਨ ਬੀਚਾਰੈ॥
ਦੁਹਾ ਸਿਰਿਆ ਕਾ ਆਪਿ ਸੁਆਮੀ॥
ਖੇਲੈ ਬਿਗਸੈ ਅੰਤਰ ਜਾਮੀ॥
ਜੋ ਭਾਵੈ ਸੋ ਕਾਰ ਕਰਾਵੈ॥
ਨਾਨਕ ਦ੍ਰਿਸਟੀ ਅਵਰੁ ਨ ਆਵੈ॥ (11/2)

ਪੱਥਰ ਤਰਾਉਣੇ ਤੇ ਬਿਨਾ ਸਵਾਸਾਂ ਦੇ ਰੱਖਣਾ ਅਨੋਖੇ ਕੰਮ ਹਨ ਜੋ ਮਨੁੱਖ ਲਈ ਕਰਨੇ ਅਸੰਭਵ ਹਨ ਪਰ ਨਿਰੰਕਾਰ ਲਈ ਨਹੀਂ। ਇਸ ਸਾਰੀ ਪਉੜੀ ਦਾ ਵਿਸ਼ਾ ਨਿਰੰਕਾਰ ਦੀ ਸਰਬ-ਸ਼ਕਤੀਮਾਨਤਾ ਦਾ ਪ੍ਰਭਾਵ ਉਪਜਾਉਣਾ ਹੈ। ਇਸ ਸ਼ਕਤੀ ਦੇ ਰੂਬਰੂ ਮਨੁੱਖ ਆਪਣੀ ਤੁੱਛ ਸ਼ਕਤੀ ਦੀ ਨਿਗੂਣਤਾ ਨੂੰ ਪ੍ਰਤੀਤ ਕਰਦਾ ਹੈ। ਨਿਰੰਕਾਰ ਦੀ ਮਹਾਨਤਾ ਦਾ ਅਹਿਸਾਸ ਇੱਕ ਪਾਸੇ ਤੇ ਮਨੁੱਖ ਦੀ ਨਿਤਾਣਤਾ ਦਾ ਅਹਿਸਾਸ ਦੂਜੇ ਪਾਸੇ ਇਹ ਅਜਿਹੀਆਂ ਪਉੜੀਆਂ ਦੇ ਵਿਸ਼ੇ ਦਾ ਸੁਝਾਇਆ ਗਿਆ ਭਾਵੁਕ ਅੰਸ਼ ਹੈ। ਹੇਠਲੀਆਂ ਸਤਰਾਂ ਵਿੱਚ ਮਨੁੱਖ ਦੀ ਨਿਤਾਣਤਾ ਨੂੰ ਸਪਸ਼ਟ ਭਾਂਤ ਉਘਾੜਿਆ ਹੈ : -

(ੳ) ਕਹੁ ਮਾਨੁਖ ਤੇ ਕਿਆ ਹੋਇ ਆਵੈ॥
ਜੋ ਤਿਸੁ ਭਾਵੈ ਸੋਈ ਕਰਾਵੈ॥
ਇਸ ਕੈ ਹਾਥਿ ਹੋਇ ਤਾ ਸਭੁ ਕਿਛੁ ਲੇਇ॥
ਜੋ ਤਿਸੁ ਭਾਵੈ ਸੋਈ ਕਰੇਇ॥ (11/3)

(ਅ) ਇਸ ਕਾ ਬਲੁ ਨਾਹੀ ਇਸ ਹਾਥ॥
ਕਰਨ ਕਰਾਵਨ ਸਰਬ ਕੋ ਨਾਥ॥
ਆਗਿਆਕਾਰੀ ਬਪੁਰਾ ਜੀਉ॥
ਜੋ ਤਿਸੁ ਭਾਵੈ ਸੋਈ ਫੁਨਿ ਥੀਉ॥ (11/5)

ਜੇ ਮਨੁੱਖ ਦਾ ਬਲ ਉਸ ਦੇ ਹੱਥ ਨਹੀਂ, ਤਾਂ ਬਹੁਤ ਲੋਕ ਇਤਰ੍ਹਾਜ਼ ਕਰਨਗੇ ਕਿ ਫੇਰ ਮਨੁੱਖ ਤਾਂ ਨਿਰੰਕਾਰ ਦੇ ਹੱਥਾਂ ਵਿਚ ਨਿਰਾ ਇੱਕ ਕੱਠਪੁਤਲੀ ਹੋਇਆ। ਗੁਰੂ ਅਰਜਨ ਸਾਹਿਬ ਇਸ ਇਤਰਾਜ਼ ਦੀ ਰਤਾ ਪਰਵਾਹ ਨਹੀਂ ਕਰਦੇ, ਸਗੋਂ ਸਾਫ਼ ਸ਼ਬਦਾਂ ਵਿੱਚ ਕਹਿੰਦੇ ਹਨ ਕਿ ਨਿਰੰਕਾਰ ਮਨੁੱਖ ਨੂੰ ਜਿਵੇਂ ਚਾਹੇ ਨਚਾਉਂਦਾ ਹੈ :-

ਕਬਹੂ ਹੋਇ ਪੰਡਿਤੁ ਕਰੇ ਬਖ੍ਯ਼ਾਨੁ॥
ਕਬਹੂ ਮੋਨਿਧਾਰੀ ਲਾਵੈ ਧਿਆਨੁ॥
ਕਬਹੂ ਤਟ ਤੀਰਥ ਇਸਨਾਨ॥
ਕਬਹੂ ਸਿਧ ਸਾਧਿਕ ਮੁਖਿ ਗਿਆਨ॥
ਕਬਹੂ ਕੀਟ ਹਸਤਿ ਪਤੰਗ ਹੋਇ ਜੀਆ॥
ਅਨਿਕ ਜੋਨਿ ਭਰਮੈ ਭਰਮੀਆ॥
ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ॥
ਜਿਉ ਪ੍ਰਭ ਭਾਵੈ ਤਿਵੈ ਨਚਾਵੈ॥
ਜੋ ਤਿਸੁ ਭਾਵੈ ਸੋਈ ਹੋਇ॥
ਨਾਨਕ ਦੂਜਾ ਅਵਰੁ ਨ ਕੋਇ॥ (11/7)

ਇਸ ਪਉੜੀ ਵਿੱਚ ਜਿਨ੍ਹਾਂ ਪੰਡਿਤਾਂ, ਮੋਨਧਾਰੀਆਂ, ਤੀਰਥ-ਇਸ਼ਨਾਨੀਆਂ, ਸਿੱਧਾਂ, ਸਾਧਿਕਾਂ ਤੇ ਗਿਆਨੀਆਂ ਦਾ ਜ਼ਿਕਰ ਹੈ ਉਹ ਤਾਂ ਧਾਰਮਿਕ ਵਿਅਕਤੀਆਂ ਹੋਣ ਕਰਕੇ ਸ਼ਾਇਦ ਦੈਵੀ ਹੁਕਮ ਦੀ ਸਰਬ-ਸ਼ਕਤੀਮਾਨਤਾ ਦੇ ਕਾਇਲ ਹੋਣ ਪਰ ਇੱਕ ਹੋਰ ਪਉੜੀ ਵਿੱਚ ਅਜਿਹੇ ਗ਼ੈਰ-ਧਾਰਮਿਕ ਵਿਅਕਤੀਆਂ ਦਾ ਜ਼ਿਕਰ ਹੈ ਜੋ ਸ਼ਾਇਦ ਆਪਣੇ ਜਹਾਜ਼ ਦੇ ਕੈਪਟਨ ਆਪਣੇ ਆਪ ਨੂੰ ਮੰਨਦੇ ਹੋਣ। ਗੁਰੂ ਅਰਜਨ ਸਾਹਿਬ ਉਨ੍ਹਾਂ ਨੂੰ ਵੀ ਦੈਵੀ ਹੁਕਮ ਅਧੀਨ ਦਰਸਾਉਂਦੇ ਹਨ :

ਕਬਹੂ ਨਿਰਤਿ ਕਰੈ ਬਹੁ ਭਾਤਿ॥
ਕਬਹੂ ਸੋਇ ਰਹੈ ਦਿਨੁ ਰਾਤਿ॥
ਕਬਹੂ ਮਹਾ ਕ੍ਰੋਧ ਬਿਕਰਾਲ॥
ਕਬਹੂੰ ਸਰਬ ਕੀ ਹੋਤ ਰਵਾਲ॥
ਕਬਹੂ ਹੋਇ ਬਹੈ ਬਡ ਰਾਜਾ॥
ਕਬਹੂ ਭੇਖਾਰੀ ਨੀਚ ਕਾ ਸਾਜਾ॥
ਕਬਹੂ ਅਪਕੀਰਤਿ ਮਹਿ ਆਵੈ॥
ਕਬਹੂ ਭਲਾ ਭਲਾ ਕਹਾਵੈ॥
ਜਿਉ ਪ੍ਰਭੁ ਰਾਖੈ ਤਿਵ ਹੀ ਰਹੈ॥
ਗੁਰਪ੍ਰਸਾਦਿ ਨਾਨਕ ਸਚੁ ਕਹੈ॥ (11/6)

ਗੁਰੂ ਸਾਹਿਬ ਮਨੁੱਖ ਦੀ ਆਪਣੇ ਇਰਾਦੇ ਦੀ ਸੁਤੰਤਰਤਾ ਨੂੰ ਉੱਕਾ ਸ੍ਵੀਕਾਰ ਨਹੀਂ ਕਰਦੇ। ਜਿਹੜਾ ਮਨੁੱਖ ਸਮਝਦਾ ਹੈ ਕਿ ਮੈਂ ਕੁਝ ਕਰਨ ਦੇ ਸਮਰੱਥ ਹਾਂ ਉਹ ਦੀਰਘ ਭੁਲੇਖੇ ਦਾ ਸ਼ਿਕਾਰ ਹੈ। ਕਈ ਵਿਅਕਤੀ ਆਪਣੇ ਆਪ ਨੂੰ ਕਰਮਵੰਤ ਮੰਨਦੇ ਹਨ ਪਰ ਗੁਰੂ ਸਾਹਿਬ ਉਨ੍ਹਾਂ ਨੂੰ ਨਿਖੇਧਦੇ ਹਨ :

ਆਪਸ ਕਉ ਕਰਮਵੰਤ ਕਹਾਵੈ॥
ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥ (12/1)

ਤੇਰ੍ਹਵੀਂ ਅਸ਼ਟਪਦੀ ਵਿੱਚ ਜੋ ਸੰਤ ਦੇ ਨਿੰਦਕ ਦਾ ਖੰਡਣ ਹੈ ਉਹ ਵੀ ਇੱਕ ਤਰ੍ਹਾਂ ਨਾਲ ਆਪਣੇ ਬਲ ਜਾਂ ਹੰਕਾਰ ਦੇ ਵਿਸ਼ੇ ਦਾ ਹੀ ਜਾਰੀ ਰਹਿਣਾ ਹੈ। ਚੌਧਵੀਂ ਅਸ਼ਟਪਦੀ ਵਿੱਚ ਵਿਅਕਤੀ ਨੂੰ ਹੰਕਾਰ ਤੋਂ ਵਰਜਣ ਦੀ ਬਜਾਏ ਦੂਜੇ ਮਨੁੱਖਾਂ ਦੀ ਟੇਕ ਧਾਰਨ ਤੋਂ ਵਰਜ ਕੇ ਨਿਰੰਕਾਰ ਉੱਤੇ ਭਰੋਸਾ ਕਰਨ ਦੀ ਪ੍ਰੇਰਨਾ ਦਿੱਤੀ ਹੈ :

ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥
ਦੇਵਨ ਕਉ ਏਕੈ ਭਗਵਾਨੁ॥
ਜਿਸਕੈ ਦੀਐ ਰਹੈ ਅਘਾਇ॥
ਬਹੁਰਿ ਨ ਤ੍ਰਿਸਨਾ ਲਾਗੈ ਆਇ॥
ਮਾਰੈ ਰਾਖੈ ਏਕੋ ਆਪਿ॥
ਮਾਨੁਖ ਕੈ ਕਿਛੁ ਨਾਹੀ ਹਾਥਿ॥
ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥
ਤਿਸ ਕਾ ਨਾਮੁ ਰਖੁ ਕੰਠਿ ਪਰੋਇ॥
ਸਿਮਰਿ ਸਿਮਰਿ ਸਿਮਰਿ ਪ੍ਰਭੁ ਸੋਇ॥
ਨਾਨਕ ਬਿਘਨੁ ਨ ਲਾਗੈ ਕੋਇ॥ (14/1)

ਮਨੁੱਖ ਦੀ ਟੇਕ ਤਿਆਗਣ ਤੇ ਭਗਵਾਨ ਦੀ ਓਟ ਧਾਰਨ ਦੇ ਉਪਦੇਸ਼ ਦਾ ਆਧਾਰ ਕੀ ਹੈ ? ਓਹੋ ਨਿਸ਼ਚਾ ਕਿ ਮਨੁੱਖ ਦੇ ਹੱਥ ਕੁਝ ਨਹੀਂ, ਸੱਭ ਕੁਝ ਕਰਨ ਕਰਾਵਣ ਵਾਲਾ ਭਗਵਾਨ ਆਪ ਹੈ। ਇਹ ਫੇਰ ਉਸ ਦੇ ਹੁਕਮ ਦਾ ਹੀ ਸਿੱਧਾਂਤ ਹੈ। ਗੁਰੂ ਅਰਜਨ ਸਾਹਿਬ ਯਕੀਨ ਦੁਆਉਂਦੇ ਹਨ ਕਿ ਜੇ ਹੁਕਮ ਦੇ ਵਿਚਾਰ ਨੂੰ ਡੂੰਘੀ ਤਰ੍ਹਾਂ ਬੁੱਧੀ ਵਿੱਚ ਵਸਾ ਲਈਏ ਤਾਂ ਸੁੱਖ ਹੋ ਜਾਂਦਾ ਹੈ। ਜੋ ਹੁੰਦਾ ਹੈ ਨਿਰੰਕਾਰ ਦੇ ਹੁਕਮ ਵਿਚ ਹੁੰਦਾ ਹੈ ਤੇ ਨਿਰੰਕਾਰ ਜੋ ਕੁਝ ਕਰਦਾ ਹੈ ਠੀਕ ਕਰਦਾ ਹੈ। ਜੇ ਇਹ ਯਕੀਨ ਮਨ ਅੰਦਰ ਧਸ ਜਾਏ ਤਾਂ ਜੋ ਮਰਜ਼ੀ ਪਿਆ ਹੋਵੇ (ਜਾਂ ਨਾ ਹੋਵੇ) ਵਿਅਕਤੀ ਕਿਸੇ ਹਾਲਤ ਵਿਚ ਵੀ ਘਬਰਾਉਂਦਾ ਨਹੀਂ। ਇਹ ਇੱਕ ਅਜਿਹੀ ਪੱਕੀ ਚਟਾਨ ਹੈ ਜਿਸ ਉੱਤੇ ਟਿਕਾਣਾ ਕਰਕੇ ਉਹ ਸੰਸਾਰ ਸਾਗਰ ਦੀਆਂ ਸੱਭ ਤੂਫ਼ਾਨੀ ਲਹਿਰਾਂ ਤੋਂ ਅਭਿੱਜ ਰਹਿ ਸਕਦਾ ਹੈ। ਇਸ ਵਿਸ਼ਵਾਸ ਨੂੰ ਧਾਰਨ ਨਾਲ ਦੁੱਖ ਦਾ ਮਸਲਾ ਸਦਾ ਲਈ ਹੱਲ ਹੋ ਜਾਂਦਾ ਹੈ। ਪਰ ਇਹ ਵਿਸ਼ਵਾਸ ਪੱਕਾ ਕਿਸ ਤਰ੍ਹਾਂ ਬਣੇ ? ਗੁਰੂ ਅਰਜਨ ਸਾਹਿਬ ਦਾ ਉੱਤਰ ਹੈ, ਸਿਮਰਨ ਕਰਨ ਨਾਲ, ਅਰਥਾਤ ਨਿਰੰਕਾਰ ਦੀ ਯਾਦ ਨਾਲ।

ਜਦ ਨਿਰੰਕਾਰ ਨੂੰ ਸਿਮਰਿਆ ਜਾਂਦਾ ਹੈ ਤਾਂ ਸੱਭ ਤੋਂ ਵੱਧ ਉਸ ਦੇ ਹੁਕਮ ਨੂੰ ਹੀ ਯਾਦ ਕੀਤਾ ਜਾਂਦਾ ਹੈ। ਚਾਹੇ ਮਨੁੱਖ ਉਸ ਕੋਲੋਂ ਦਾਤਾਂ ਮੰਗੇ, ਚਾਹੇ ਭੁੱਲਾਂ ਬਖ਼ਸ਼ਾਵੇ, ਚਾਹੇ ਸ਼ੁਭ ਕਰਮ ਕਰਨ ਦਾ

ਵਰ ਮੰਗੇ, ਸੱਭ ਤਰ੍ਹਾਂ ਦੀਆਂ ਅਰਦਾਸਾਂ ਦੀ ਬੁਨਿਆਦ ਵਿੱਚ ਇਹ ਨਿਸ਼ਚਾ, ਅਚੇਤ ਜਾਂ ਸੁਚੇਤ, ਮੌਜੂਦ ਹੁੰਦਾ ਹੈ ਕਿ ਨਿਰੰਕਾਰ ਸਰਬ-ਸ਼ਕਤੀਮਾਨ ਹੈ ਤੇ ਸੱਭ ਤਰ੍ਹਾਂ ਦੀਆਂ ਜੀਵਨ ਕਦਰਾਂ ਜਾਂ ਕੀਮਤਾਂ ਦਾ ਸੋਮਾ ਤੇ ਖ਼ਜ਼ਾਨਾ ਹੈ। ਨਿਰੰਕਾਰ ਦਾ ਦਾਤਾਰ-ਸਰੂਪ, ਬਖ਼ਸਿੰਦ-ਸਰੂਪ, ਕ੍ਰਿਪਾਲੂ-ਬਿਰਦ ਤੇ ਸਿਖਿਆ-ਦਾਤਾ ਗੁਣ ਸੱਭ ਉਸਦੇ ਹੁਕਮ ਦੀ ਸ਼ਕਤੀ ਦੇ ਹੀ ਉੱਪ-ਫਲ ਹਨ। ਨਿਰੰਕਾਰ ਨੂੰ ਯਾਦ ਕਰਨਾ ਉਸ ਦੇ ਹੁਕਮ ਦੇ ਕਿਸੇ ਨਾ ਕਿਸੇ ਪੱਖ ਨੂੰ ਯਾਦ ਕਰਨਾ ਹੈ। ਇਸ ਤਰ੍ਹਾਂ ਨਾਮ ਤੇ ਹੁਕਮ ਦਾ ਸੰਬੰਧ ਸਪਸ਼ਟ ਹੁੰਦਾ ਹੈ। ਨਾਮ ਜਪਣ ਵਾਲਾ ਹੌਲੀ ਹੌਲੀ ਹੁਕਮ ਦੀ ਹਕੀਕਤ ਨੂੰ ਪਛਾਣ ਲੈਂਦਾ ਹੈ, ਬੁੱਝ ਲੈਂਦਾ ਹੈ, ਤੇ ਇਸ ਅੱਗੇ ਸਿਰ ਨਿਵਾ ਕੇ ਸੁਖੀ ਹੋ ਜਾਂਦਾ ਹੈ। ਹੋਰਨਾਂ ਮਨੁੱਖਾਂ ਦੀ ਮੁਥਾਜੀ ਤੋਂ ਵੀ ਉਹ ਸੁਰਖ਼ਰੂ ਹੋ ਜਾਂਦਾ ਹੈ। ਜਪੁਜੀ ਦਾ ਸਾਰੰਸ਼ ਵੀ ਇਹੀ ਹੈ। ਪਹਿਲੀ ਪਉੜੀ ਤੋਂ ਹੀ ਗੁਰੂ ਨਾਨਕ ਨੇ ''ਹੁਕਮਿ ਰਜਾਈ ਚਲਣਾ'' ਨੂੰ ਸੱਭ ਤੋਂ ਉੱਤਮ ਜੀਵਨ-ਜੁਗਤੀ ਕਰਾਰ ਦਿੱਤਾ ਹੈ। ਫੇਰ, ਹੁਕਮ ਉਤੇ ਚੱਲਣ ਦੀ ਯੋਗਤਾ ਪ੍ਰਾਪਤ ਕਰਨ ਲਈ ਸਾਰੀ ਜਪੁਜੀ ਵਿਚ ਨਾਮ ਜਪਣ ਦੀ ਤਾਕੀਦ ਤੇ ਸਿਖਲਾਈ ਹੈ। ਜਪੁਜੀ ਦਾ ਉਪਦੇਸ਼ ਨਾਮ ਜਪਣ ਦਾ ਹੈ ਪਰ ਨਾਮ ਹੁਕਮ ਬੁੱਝਣ ਦੀ ਖ਼ਾਤਰ ਹੈ ਤੇ ਹੁਕਮ ਸਚਿਆਰਾ ਬਣਨ ਦੀ ਖ਼ਾਤਰ। ਜਪੁਜੀ ਅਨੁਸਾਰ ਜੀਵਨ ਦਾ ਉਦੇਸ਼ ਸੱਚ ਹੈ, ਇਸ ਦਾ ਸਾਧਨ ਹੁਕਮ ਨੂੰ ਬੁੱਝਣਾ ਤੇ ਮੰਨਣਾ ਹੈ ਤੇ ਹੁਕਮ ਦੀ ਜੁਗਤੀ ਨਾਮ ਜਪਣਾ ਹੈ।

ਜਪੁਜੀ ਦੀ ਤਰ੍ਹਾਂ ਸੁਖਮਨੀ ਵਿੱਚ ਵੀ ਨਾਮ ਜਪਣ ਦੀ ਪ੍ਰੇਰਨਾ, ਇਸ ਦੀ ਵਿਧੀ, ਇਸ ਦਾ ਮਹਾਤਮ ਤੇ ਇਸ ਦੇ ਫਲ, ਸੱਭ ਦਾ ਵਰਨਨ ਹੈ। ਨਾਮ ਜਪਣ ਦਾ ਪਹਿਲਾ ਕਦਮ ਗੁਰਬਾਣੀ ਦਾ ਪਾਠ ਕਰਨਾ ਜਾਂ ਕੀਰਤਨ ਸੁਣਨਾ ਵੀ ਹੋ ਸਕਦਾ ਹੈ। ਸਾਧਕ ਆਪਣਾ ਸਾਰਾ ਜ਼ੋਰ ਲਾ ਕੇ ਆਪਣੀ ਬਿਰਤੀ ਪਾਠ ਜਾਂ ਕੀਰਤਨ ਵਿੱਚ ਇਕਾਗਰ ਕਰੇ। ਜੇ ਧਿਆਨ ਉੱਖੜੇ ਤਾਂ ਮੁੜ ਮੁੜ ਉਸ ਨੂੰ ਟਿਕਾਣੇ ਉੱਤੇ ਲਿਆਵੇ। ਉਹ ਇਹ ਕਰਦਾ ਜਾਵੇ ਜਦ ਤੱਕ ਕਿ ਅੰਦਰ ਰਸ ਝਰਨਾ ਸ਼ੁਰੂ ਨਾ ਹੋ ਜਾਏ। ਕਿਸੇ ਦੇ ਅੰਦਰ ਇਹ ਆਤਮਿਕ ਰਸ ਜਲਦੀ ਝਰਨਾ ਸ਼ੁਰੂ ਹੋ ਜਾਂਦਾ ਹੈ, ਕਿਸੇ ਨੂੰ ਇਸ ਲਈ ਲੰਮੀ ਉਡੀਕ ਕਰਨੀ ਪੈਂਦੀ ਹੈ। ਇਸ ਫ਼ਰਕ ਦਾ ਕਾਰਨ ਅੰਦਰ ਜੁੜੇ ਪਿਛਲੇ ਸੰਸਕਾਰ ਹਨ। ਜਿਸ ਦੇ ਅੰਦਰ ਕਾਮ, ਕ੍ਰੋਧ, ਲੋਭ, ਆਦਿਕ ਵਿਕਾਰਾਂ ਦੇ ਸੰਸਕਾਰਾਂ ਦੀ ਤਹਿ ਮੋਟੀ ਜੰਮੀ ਹੋਵੇ, ਉਸ ਨੂੰ ਦੇਰ ਲਗਦੀ ਹੈ, ਪਤਲੇ ਸੰਸਕਾਰਾਂ ਵਾਲਿਆਂ ਨੂੰ ਨਹੀਂ। ਕਿਹਾ ਜਾਂਦਾ ਹੈ ਕਿ ਦੈਵੀ ਪ੍ਰੇਮ ਇੱਕ ਦਾਤ ਹੈ ਜੋ ਗੁਰੂ ਪਾਸੋਂ ਪ੍ਰਾਪਤ ਹੁੰਦੀ ਹੈ। ਗੁਰੂ ਪਾਸ ਜਾਣਾ ਉਸ ਦੇ ਸ਼ਬਦ ਜਾਂ ਬਾਣੀ ਦੀ ਵਿਚਾਰ ਹੈ। ਸ਼ਬਦ ਦਾ ਅਭਿਆਸ ਕਰਨਾ ਉਸ ਵਿੱਚ ਸੁਰਤਿ ਜੋੜਨਾ ਹੈ, ਅਰਥਾਤ ਗੁਰਬਾਣੀ ਦੇ ਅਰਥਾਂ ਨੂੰ ਸਮਝ ਕੇ ਉਸ ਦਾ ਸਾਵਧਾਨੀ ਨਾਲ਼ ਪਾਠ ਕਰਨਾ, ਜਿਵੇਂ, ਸੁਖਮਨੀ ਵਿੱਚ ਕਿਹਾ ਹੈ :

ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ॥
ਸਾਵਧਾਨ ਏਕਾਗਰ ਚੀਤ॥ (24/5)

ਸੂਫ਼ੀਆਂ ਵਿੱਚ ਦੋ ਲਫ਼ਜ਼ ਪ੍ਰਚਲਿਤ ਹਨ, 'ਮੁਕਾਮਾਤ' ਤੇ 'ਅਹਿਵਾਲ'। ਮੁਕਾਮਾਤ ਸੂਫ਼ੀ ਦੀ ਘਾਲ ਦੇ ਮੁਕਾਮ ਜਾਂ ਦਰਜੇ ਹਨ, ਉਸ ਦੇ ਰੂਹਾਨੀ ਸਫਰ ਦੇ ਪੜਾਅ ਹਨ। ਜਦ ਕੋਈ ਮਨੁੱਖ ਸੂਫ਼ੀ ਬਣਨ ਲਈ ਕਿਸੇ ਮੁਰਸ਼ਦ ਪਾਸ ਜਾਂਦਾ ਹੈ ਤਾਂ ਉਹ ਉਸ ਨੂੰ ਕਿਸੇ ਕਾਰੇ ਲਾਉਂਦਾ ਹੈ। ਪਹਿਲੋਂ ਖ਼ਾਨਕਾਹ ਵਿੱਚ ਝਾੜੂ ਫੇਰਨ, ਆਦਿਕ ਦੀ ਸੇਵਾ ਦੀ ਕਾਰ, ਫੇਰ ਲੰਗਰ ਦੀ, ਫੇਰ ਇਕਾਂਤਵਾਸ ਧਾਰਨ ਦੀ, ਫੇਰ ਸਵੇਰੇ ਜਾਗਣ ਦਾ ਅਭਿਆਸ ਪਕਾਉਣ ਦੀ, ਫੇਰ ਨਮਾਜ਼ ਦਾ ਨੇਮ ਨਿਭਾਉਣ ਦੀ, ਫੇਰ ਕੁਰਾਨ ਦਾ ਖੁਲ੍ਹਾ ਪਾਠ ਕਰਨ ਦੀ, ਇਤਆਦਿਕ। ਪੀਰ ਦੀ ਆਗਿਆ ਮੰਨ ਕੇ ਮੁਰੀਦ

ਇਹ ਸੱਭ ਕੰਮ ਕਰੀ ਜਾਂਦਾ ਹੈ। ਇਸ ਨੂੰ ਅਸੀਂ ਉਸ ਦੀ ਘਾਲ, ਜ਼ੁਹਦ ਜਾਂ ਤਪੱਸਿਆ ਕਹਿੰਦੇ ਹਾਂ। ਇਹ ਕਰਦਿਆਂ-ਕਰਦਿਆਂ ਕਿਸੇ ਸੁਭਾਗੀ ਘੜੀ ਉਸ ਦੇ ਅੰਦਰ ਅੱਲਾ ਨਾਲ ਪ੍ਰੇਮ ਜਾਗ ਪੈਂਦਾ ਹੈ। ਅੱਲਾ ਦਾ ਕੋਈ ਸਥੂਲ ਰੂਪ ਤਾਂ ਨਹੀਂ ਦਿਸਦਾ, ਕੇਵਲ ਇੱਕ ਅਨੰਦ ਦੀ ਲਹਿਰ ਅੰਦਰ ਛਾ ਜਾਂਦੀ ਹੈ ਜੋ ਤਨ, ਮਨ ਠਾਰ ਦੇਂਦੀ ਹੈ। ਇਸੇ ਨੂੰ ਉਹ ਅੱਲਾ ਦਾ ਦਰਸ਼ਨ ਕਹਿੰਦਾ ਹੈ। ਪਰ ਇਹ ਅਨੰਦ ਬਹੁਤੀ ਦੇਰ ਜਾਰੀ ਨਹੀਂ ਰਹਿੰਦਾ। ਤਦ ਸੂਫ਼ੀ ਇਸ ਦੀ ਉਡੀਕ ਕਰਦਾ ਹੈ। ਇਸ ਉਡੀਕ ਦੇ ਸਮੇ ਉਹ ਸੇਵਾ, ਨਮਾਜ਼, ਕੁਰਾਨ ਦਾ ਪਾਠ ਆਦਿਕ ਕਾਰ ਜਾਰੀ ਰੱਖਦਾ ਹੈ। ਸਮਾ ਪਾ ਕੇ ਅੱਲਾ ਦੇ ਦਰਸ਼ਨ ਦੋਬਾਰਾ ਪ੍ਰਾਪਤ ਹੋ ਜਾਂਦੇ ਹਨ। ਇਹ ਲੁਕਣਮੀਚੀ ਕਈ ਮਹੀਨੇ ਜਾਂ ਸਾਲ ਜਾਰੀ ਰਹਿੰਦੀ ਹੈ। ਜਦੋਂ ਉਡੀਕ ਦਾ ਵਕਫ਼ਾ ਲੰਮਾ ਹੋ ਜਾਏ ਤਾਂ ਸੂਫ਼ੀ ਦੇ ਅੰਦਰ ਬਿਰਹਾ ਦੇ ਤੀਬਰ ਮਨੋਭਾਵ ਜ਼ੋਰ ਪਕੜਦੇ ਹਨ। ਉਹ ਵਿਛੋੜੇ ਦੇ ਤਿੱਖੇ ਬਾਣ ਸਹਿੰਦਾ ਹੈ। ਦਰਸ਼ਨਾਂ ਦਾ ਅਨੰਦ ਤੇ ਬਿਰਹਾ ਦਾ ਸੱਲ, ਦੋਵੇਂ ਤੀਬਰ ਮਨੋਭਾਵ ਹਨ ਜੋ ਉਸਦੇ ਅੰਦਰ ਸਹਿਜ-ਸੁਭਾ ਪ੍ਰਵੇਸ਼ ਕਰਦੇ ਹਨ। ਉਸ ਦਾ ਕੰਮ ਸੇਵਾ ਜਾਂ ਸਿਮਰਨ ਕਰੀ ਜਾਣਾ ਹੈ। ਉਹ ਆਪਣੀ ਅਜਿਹੀ ਘਾਲ ਦੇ ਦਰਜਿਆਂ ਨੂੰ ਹੀ 'ਮੁਕਾਮਾਤ' ਕਹਿੰਦਾ ਹੈ। ਜਦ ਅੱਲਾ ਮਿਹਰ ਕਰੇ ਤਾਂ ਉਸ ਦੇ ਅੰਦਰ ਸੰਜੋਗ ਜਾਂ ਵਿਜੋਗ ਦੇ ਮਨੋਭਾਵਾਂ ਦੀ ਦਾਤ ਬਖ਼ਸ਼ਦਾ ਹੈ। ਅਜਿਹੇ ਮਨੋਭਾਵਾਂ ਨੂੰ 'ਅਹਿਵਾਲ' ਕਹਿੰਦੇ ਹਨ ਜੋ 'ਹਾਲ' ਦਾ ਬਹੁਵਚਨ ਹੈ। ਹਾਲ ਦਾ ਅਰਥ ਹੈ ਤੀਬਰ ਜਜ਼ਬਾ। ਕਵਾਲੀਆਂ ਗਾਉਂਦਿਆਂ ਸੁਣਦਿਆਂ ਕਈ ਸੂਫ਼ੀਆਂ ਨੂੰ 'ਹਾਲ' ਪੈ ਜਾਂਦਾ ਹੈ। ਹਾਲ ਪੈਣ ਦਾ ਮਤਲਬ ਹੈ ਅੱਲਾ ਨਾਲ਼ ਜਾਗੇ ਤੀਬਰ ਮਨੋਭਾਵਾਂ ਦੀ ਇੰਨੀ ਡੂੰਘੀ ਲਪੇਟ ਕਿ ਬਾਹਰਲਾ ਸਭ ਕੁੱਝ ਭੁੱਲ ਜਾਏ। ਮੁਕਾਮਾਤ ਸੂਫ਼ੀ ਦੀ ਭੇਟ ਹੈ ਜੋ ਆਪਣੀ ਘਾਲ ਦੇ ਰੂਪ ਵਿਚ ਅੱਲਾ ਅੱਗੇ ਉਹ ਚੜ੍ਹਾਉਂਦਾ ਹੈ, ਅਹਿਵਾਲ ਦਾਤ ਹੈ ਜੋ ਅੱਲਾ ਤ੍ਰੁਠ ਕੇ ਉਸ ਨੂੰ ਬਖ਼ਸ਼ਦਾ ਹੈ। ਭਾਈ ਗੁਰਦਾਸ ਦੀ ਹੇਠਲੀ ਪਉੜੀ ਦੀਆਂ ਪਹਿਲੀਆਂ ਸੱਤ ਸਤਰਾਂ ਵਿੱਚ ਗੁਰਸਿੱਖ (ਮੁਰੀਦ) ਦੇ ਮੁਕਾਮਾਤ ਦਾ ਵੇਰਵਾ ਹੈ ਤੇ ਅੰਤਲੀਆਂ ਦੋ ਸਤਰਾਂ ਵਿਚ ਅਹਿਵਾਲ ਦਾ :

ਮੁਰਦਾ ਹੋਇ ਮੁਰੀਦ ਨ ਗਲੀ ਹੋਵਣਾ।
ਸਾਬਰ ਸਿਦਕ ਸ਼ਹੀਦ ਭਰਮ ਭਉ ਖੋਵਣਾ।
ਗੋਲਾ ਮੁਲ ਖਰੀਦ ਕਾਰੇ ਜੋਵਣਾ।
ਨ ਤਿਸ ਭੁਖ ਨ ਨੀਂਦ ਨ ਖਾਣਾ ਸੋਵਣਾ।
ਪੀਹਣ ਹੋਇ ਜਦੀਦ ਪਾਣੀ ਢੋਵਣਾ।
ਪਖੇ ਦੀ ਤਾਗੀਦ ਪਗ ਮਲ ਧੋਵਣਾ।
ਸੇਵਕ ਹੋਇ ਸੰਜੀਦ ਨ ਹਸਣ ਰੋਵਣਾ।
ਦਰ ਦਰਵੇਸ ਰਸੀਦ ਪਿਰਮ ਰਸ ਭੋਵਣਾ।
ਚੰਦ ਮੁਮਾਰਖ ਈਦ ਪੁਗ ਖਲੋਵਣਾ। (3/18)

ਸੁਖਮਨੀ ਵਿੱਚ ਬਿਲਕੁਲ ਅਜਿਹੀ ਅਵਸਥਾ ਦਾ ਵਰਣਨ ਹੇਠਲੀ ਪਉੜੀ ਵਿੱਚ ਹੈ :

ਗੁਰ ਕੇ ਗ੍ਰਿਹਿ ਸੇਵਕੁ ਜੋ ਰਹੈ।।
ਗੁਰ ਕੀ ਆਗਿਆ ਮਨ ਮਹਿ ਸਹੈ।।
ਆਪਸ ਕਉ ਕਰਿ ਕਛੁ ਨ ਜਨਾਵੈ।।
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ।।

ਮਨ ਬੇਚੈ ਸਤਿਗੁਰ ਕੈ ਪਾਸਿ॥
ਤਿਸੁ ਸੇਵਕ ਕੇ ਕਾਰਜ ਰਾਸਿ॥
ਸੇਵਾ ਕਰਤ ਹੋਇ ਨਿਹਕਾਮੀ॥
ਤਿਸ ਕਉ ਹੋਤ ਪਰਾਪਤਿ ਸੁਆਮੀ॥
ਅਪੁਨੀ ਕ੍ਰਿਪਾ ਜਿਸੁ ਆਪਿ ਕਰੇਇ॥
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ॥ (18/2)

ਗੁਰੂ ਦੀ ਮਤਿ ਜਾਂ ਉਪਦੇਸ਼ ਲੈ ਕੇ ਨਿਸ਼ਕਾਮ ਸੇਵਾ ਕਰਨੀ ਤੇ ਨਾਮ ਜਪਣਾ ਇਹ ਸਿੱਖ ਦਾ ਪਹਿਲਾ ਧਰਮ ਹੈ। ਬਾਕੀ ਸੱਭ ਕੁਝ ਇਸ ਦੇ ਪਿੱਛੋਂ ਆਉਂਦਾ ਹੈ। ਇਹ ਸੇਵਾ ਤੇ ਸਿਮਰਨ ਸਿੱਖ ਦੀ ਆਪਣੀ ਮੁਸ਼ੱਕਤ, ਸ਼੍ਰਮ ਜਾ ਘਾਲ ਹੈ ਤੇ ਸੁਆਮੀ ਦੀ ਪ੍ਰਾਪਤੀ ਉਸ ਦੀ ਕਿਰਪਾ। ਪਰ ਜਿਸ ਸਿੱਖ ਦੇ ਹਿਰਦੇ ਵਿੱਚ ਗੁਰੂ ਪਾਸ ਜਾ ਕੇ ਉਸ ਦਾ ਉਪਦੇਸ਼ ਲੈਣ ਦੀ ਚਾਹ ਜਾਗਦੀ ਹੈ ਉਸ ਉੱਤੇ ਵੀ ਨਿਰੰਕਾਰ ਦੀ ਮਿਹਰ ਆਉਣੀ ਸ਼ੁਰੂ ਹੋ ਚੁੱਕੀ ਹੁਦੀ ਹੈ, ਚਾਹ ਉਸ ਨੂੰ ਇਹ ਪਤਾ ਨਹੀਂ ਹੁੰਦਾ। ਗੁਰੂ ਅਰਜਨ ਸਾਹਿਬ ਨੂੰ ਇਹ ਪਤਾ ਹੈ ਇਸ ਲਈ ਉਹ ਮੁਕਾਮਾਤ ਦੇ ਦਰਜੇ ਦੀ ਸੇਵਾ, ਆਦਿਕ ਨੂੰ ਵੀ "ਅਪੁਨੀ ਕ੍ਰਿਪਾ ਜਿਸੁ ਆਪਿ ਕਰੇਇ" ਦੇ ਪ੍ਰਕਰਣ ਵਿੱਚ ਰੱਖਦੇ ਹਨ। ਅਸਲੀਅਤ ਤਾਂ ਇਹੀ ਹੈ ਕਿ ਮੁਕਾਮਾਤ ਤੇ ਅਹਿਵਾਲ ਦੋਵੇਂ ਦੈਵੀ ਮਿਹਰ ਦੀ ਦਾਤ ਹਨ ਪਰ ਸਾਧਕ ਨੂੰ ਅਹਿਵਾਲ ਦੇ ਮਨੋਭਾਵਾਂ ਦੀ ਪ੍ਰਾਪਤੀ ਤਾਂ ਮਿਹਰ ਦੁਆਰਾ ਹੁੰਦੀ ਲੱਗਦੀ ਹੈ ਪਰ ਮੁਕਾਮਾਤ ਨੂੰ ਉਹ ਆਪਣਾ ਉੱਦਮ ਹੀ ਸਮਝਦਾ ਹੈ। ਉਸ ਦੇ ਦਰਜੇ ਉੱਤੇ ਇਹ ਸਮਝ ਵੀ ਚੰਗੀ ਹੈ ਤੇ ਉਸ ਦੇ ਹਿੱਤ ਵਿੱਚ ਹੈ। ਇਹ ਸਮਝ ਉਸ ਨੂੰ ਸੁਸਤੀ ਤਿਆਗਣ, ਹਿੰਮਤ ਧਾਰ ਕੇ ਨਾਮ ਜਪਣ ਤੇ ਸਾਵਧਾਨੀ ਨਾਲ ਸੇਵਾ ਕਰਨ ਦੇ ਯੋਗ ਬਣਾਉਂਦੀ ਹੈ। ਗੁਰੂ ਅਰਜਨ ਸਾਹਿਬ ਨੇ ਇਸ ਤਰ੍ਹਾਂ ਦੇ ਉੱਦਮ ਨੂੰ ਸ੍ਵੀਕਾਰ ਕੀਤਾ ਹੈ :

ਸਰਬ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥
ਸਗਲ ਕ੍ਰਿਆ ਮਹਿ ਊਤਮ ਕਿਰਿਆ॥
ਸਾਧ ਸੰਗਿ ਦੁਰਮਤਿ ਮਲੁ ਹਿਰਿਆ॥
ਸਗਲ ਉਦਮ ਮਹਿ ਉਦਮੁ ਭਲਾ॥
ਹਰ ਕਾ ਨਾਮੁ ਜਪਹੁ ਜੀਅ ਸਦਾ॥ (3/8)

ਸੇਵਾ ਤੇ ਨਾਮ ਦੇ ਪ੍ਰਤਾਪ ਨਾਲ ਸਿੱਖ ਦਾ ਆਤਮਿਕ ਵਿਕਾਸ ਅਰੰਭ ਹੁੰਦਾ ਹੈ। ਚਾਹੇ ਇਸ ਵਿਕਾਸ ਦੀ ਰਫ਼ਤਾਰ ਵਿਅਕਤੀ ਦੇ ਆਪਣੇ ਅੰਦਰਲੇ ਸੰਸਕਾਰਾਂ ਦੀ ਤਹਿ ਅਨੁਸਾਰ ਤੇਜ਼ ਜਾਂ ਸੁਸਤ ਹੁੰਦੀ ਹੈ ਪਰ ਇਹ ਵਿਕਾਸ ਹੁੰਦਾ ਜ਼ਰੂਰ ਹੈ। ਆਤਮਿਕ ਵਿਕਾਸ ਦਾ ਪਹਿਲਾ ਫਲ ਹਿਰਦੇ ਦੀ ਸ਼ੁੱਧਤਾ ਹੈ, ਜਿਸ ਨੂੰ ਉਪਰਲੀ ਪਉੜੀ ਵਿੱਚ "ਦੁਰਮਤਿ ਮਲੁ ਹਿਰਿਆ" ਕਿਹਾ ਹੈ ਜਾਂ ਜਪੁਜੀ ਵਿੱਚ ਪਾਪਾਂ ਨਾਲ ਭਰੀ ਮਤਿ ਦਾ ਨਾਮ ਦੇ ਰੰਗ ਨਾਲ ਧੋਤੇ ਜਾਣਾ ਦੱਸਿਆ ਹੈ (ਪਉੜੀ 20)। ਮਨ ਸ਼ੁੱਧ ਹੋਣ ਨਾਲ ਅੰਦਰਲੇ ਵਿਕਾਰਾਂ ਦੀ ਸ਼ਕਤੀ ਕਮਜ਼ੋਰ ਪੈਣ ਲਗਦੀ ਹੈ, ਕਾਮ, ਕ੍ਰੋਧ, ਆਦਿਕ ਉੱਤੇ ਨਿਯੰਤ੍ਰਣ ਸੌਖਾ ਭਾਸਦਾ ਹੈ। ਸਦਾਚਾਰ ਉੱਤਮ ਹੋਣ ਨਾਲ ਵਿਅਕਤੀ ਆਪਣੇ ਦੁਨਿਆਵੀ ਫ਼ਰਜ਼ ਪਕਿਆਈ ਤੇ ਈਮਾਨਦਾਰੀ ਨਾਲ ਨਿਭਾਉਂਦਾ ਹੈ ਤੇ ਸੰਗੀਆਂ ਸਾਥੀਆਂ ਦਾ ਸਤਿਕਾਰ ਤੇ ਸਹਿਯੋਗ ਪ੍ਰਾਪਤ ਕਰਦਾ ਹੈ।

ਆਤਮ-ਸ਼ੁੱਧੀ ਜਾਂ ਹਿਰਦੇ ਦੀ ਪਵਿੱਤ੍ਰਤਾ ਰੂਹਾਨੀ ਯਾਤਰਾ ਦਾ ਭਾਵੇਂ ਪਹਿਲਾ ਦਰਜਾ ਹੈ ਪਰ ਇਹ ਹੈ ਬਹੁਤ ਜ਼ਰੂਰੀ। ਕਈ ਜੋਗੀ ਆਪਣੇ ਅਸ਼ਟਾਂਗ ਯੋਗ ਦੇ ਪਹਿਲੇ ਦੋ ਅੰਗਾਂ, ਯਮ ਤੇ ਨਿਯਮ, ਜਿਨ੍ਹਾਂ ਵਿੱਚ ਨੈਤਿਕ ਸਿਖਲਾਈ ਹੁੰਦੀ ਹੈ, ਵੱਲੋਂ ਅਵੇਸਲੇ ਰਹਿ ਕੇ ਅਗਲੇ ਅੰਗਾਂ, ਆਸਣ, ਪ੍ਰਾਣਾਯਾਮ, ਆਦਿਕ ਦਾ ਅਭਿਆਸ ਸ਼ੁਰੂ ਕਰ ਦੇਂਦੇ ਹਨ। ਜਦ ਅਜਿਹੇ ਅਭਿਆਸ ਦੁਆਰਾ ਉਨ੍ਹਾਂ ਦੇ ਅੰਦਰ ਮਾਨਸਿਕ ਸ਼ਕਤੀਆਂ ਪੈਦਾ ਹੁੰਦੀਆਂ ਹਨ ਤਾਂ ਉਹ ਇਨ੍ਹਾਂ ਨੂੰ ਲੋਕਾਂ ਵਿੱਚ ਪ੍ਰਸਿੱਧੀ ਪ੍ਰਾਪਤ ਕਰਨ ਜਾਂ ਲੋਭ, ਕਾਮ, ਹੰਕਾਰ ਆਦਿਕ ਦੀ ਪੂਰਤੀ ਲਈ ਵਰਤਦੇ ਹਨ। ਜੇ ਉਹ ਯਮ, ਨਿਯਮ ਦੀ ਕਰੜੀ ਪਾਲਣਾ ਦੁਆਰਾ ਕਾਮਾਦਿਕ ਨੂੰ ਪਹਿਲੋਂ ਵੱਸ ਕਰ ਲੈਂਦੇ ਤਾਂ ਮਾਨਸਿਕ ਸ਼ਕਤੀਆਂ ਨੂੰ ਅਪ-ਸਵਾਰਥ ਦੀ ਬਜਾਏ ਪਰ-ਸਵਾਰਥ ਦੀ ਖ਼ਾਤਰ ਵਰਤਦੇ ਤੇ ਲੋਕਾਂ ਦੇ ਸ਼ੋਸ਼ਕ ਨਾ ਬਣਦੇ, ਬਲਕਿ ਹਿਤੂ ਸਾਬਤ ਹੁੰਦੇ। ਗੁਰੂ ਅਰਜਨ ਸਾਹਿਬ ਨੇ ਆਚਰਨ-ਨਿਰਮਾਣ ਉੱਤੇ ਬਹੁਤ ਜ਼ੋਰ ਦਿੱਤਾ ਹੈ। ਇਸੇ ਲਈ ਆਚਰਨ-ਹੀਨ ਪੁਰਸ਼ਾਂ ਦੀ ਭਰਪੂਰ ਨਿਖੇਧੀ ਸੁਖਮਨੀ ਵਿੱਚ ਮਿਲਦੀ ਹੈ :

(ੳ) ਮਿਥਿਆ ਰਾਜ ਜੋਬਨ ਧਨ ਮਾਲ।।
ਮਿਥਿਆ ਕਾਮ ਕ੍ਰੋਧ ਬਿਕਰਾਲ।।
ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ।।
ਮਿਥਿਆ ਰੰਗ ਸੰਗ ਮਾਇਆ ਪੇਖ ਹਸਤਾ।।
ਮਿਥਿਆ ਧ੍ਰੋਹ ਮੋਹ ਅਭਿਮਾਨੁ।।
ਮਿਥਿਆ ਆਪਸ ਊਪਰਿ ਕਰਤ ਗੁਮਾਨੁ।। (5/4)
(ਅ) ਮਿਥਿਆ ਸ੍ਰਵਨ ਪਰਨਿੰਦਾ ਸੁਨਹਿ।।
ਮਿਥਿਆ ਹਸਤ ਪਰਦਰਬ ਕਉ ਹਿਰਹਿ।।
ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ।।
ਮਿਥਿਆ ਰਸਨਾ ਭੋਜਨ ਅਨ ਸ੍ਵਾਦ।।
ਮਿਥਿਆ ਚਰਨ ਪਰਬਿਕਾਰ ਕਉ ਧਾਵਹਿ।।
ਮਿਥਿਆ ਮਨ ਪਰ ਲੋਭ ਲੋਭਾਵਹਿ।। (5/5)

ਰਾਜ, ਜੋਬਨ, ਆਦਿਕ ਨੂੰ ਮਿਥਿਆ ਕਹਿਣ ਵਿੱਚ ਦੋ ਸੰਕੇਤ ਹਨ। ਇੱਕ ਇਹ ਕਿ ਆਤਮਿਕ ਕੀਮਤਾਂ, ਜੋ ਚਿਰੰਜੀਵ ਹਨ, ਦੇ ਟਾਕਰੇ ਉੱਤੇ ਭੌਤਿਕ, ਸਰੀਰਿਕ, ਆਰਥਿਕ, ਆਦਿਕ ਸੰਸਾਰੀ ਕੀਮਤਾਂ ਛਿਨ-ਭੰਗਰ ਹਨ, ਇਸ ਲਈ ਗੰਭੀਰ ਪੁਰਸ਼ਾਂ ਦੇ ਬਹੁਤੇ ਧਿਆਨ ਦੀਆਂ ਅਧਿਕਾਰੀ ਨਹੀਂ। ਦੂਸਰੇ ਇਹ ਕਿ ਜਦ ਇਨ੍ਹਾਂ ਛਿਨ-ਭੰਗਰ ਕੀਮਤਾਂ ਤੋਂ ਮਨੁੱਖ ਦਾ ਨਾਤਾ ਟੁੱਟਦਾ ਹੈ, ਅਰਥਾਤ ਜਦ ਉਹ ਮੌਤ ਤੋਂ ਪਾਰਲੇ ਜੀਵਨ ਵਿੱਚ ਪੁੱਜਦਾ ਹੈ ਤਾਂ ਉਸ ਨੂੰ ਇਨ੍ਹਾਂ ਕੀਮਤਾਂ ਵਿਚ ਲਿਪਤ ਹੋਣ ਦਾ ਦੰਡ ਮਿਲਦਾ ਹੈ। ਮੌਤ ਉਪ੍ਰੰਤ ਲੇਖੇ ਦੇ ਭੈ ਨੂੰ ਹਰ ਰਹੱਸਵਾਦੀ ਪ੍ਰੰਪਰਾ ਨੈਤਿਕ ਪ੍ਰੇਰਨਾ ਦੀ ਮੰਤਵਕਾਰੀ ਲਈ ਵਰਤਦੀ ਹੈ। ਸੁਖਮਨੀ ਵਿੱਚ ਜਮਾਂ ਦਾ ਭੈ, ਧਰਮਰਾਜ ਦਾ ਨਿਰਨਾ ਤੇ ਆਵਾਗੌਣ ਦਾ ਜ਼ਿਕਰ ਕਈ ਵਾਰੀ ਆਇਆ ਹੈ :

(ੳ) ਛੂਟਸਿ ਨਾਹੀ ਊਭ ਪਇਆਲਿ।।
ਮੋਹਿ ਬਿਆਪਹਿ ਮਾਇਆ ਜਾਲਿ।।
ਅਵਰ ਕਰਤੂਤਿ ਸਗਲੀ ਜਮੁ ਡਾਨੈ।।

ਗੋਵਿੰਦ ਭਜਨ ਬਿਨੁ ਤਿਲੁ ਨਹੀ ਮਾਨੈ।। (3/4)

(ਅ) ਅਨਿਕ ਤਪਸਿਆ ਕਰੇ ਅਹੰਕਾਰ।।

ਨਰਕ ਸੁਰਗ ਫਿਰਿ ਫਿਰਿ ਅਵਤਾਰ।। (12/3)

(ੲ) ਕਿਸੈ ਨ ਬਦੈ ਆਪਿ ਅਹੰਕਾਰੀ।।

ਧਰਮ ਰਾਇ ਤਿਸੁ ਕਰੇ ਖੁਆਰੀ।। (12/2)

ਦਰਅਸਲ, ਬਦੀ ਵਾਲੇ ਜੀਵਨ ਦਾ ਸੰਬੰਧ ਅਹਿਵਾਲ ਵਾਲੇ ਮਨੋਭਾਵਾਂ ਨਾਲ ਹੈ। ਨਾਮ ਜਪਣ ਵਾਲੇ ਸਾਧਕ ਦੇ ਹਿਰਦੇ ਵਿੱਚ ਜਦੋਂ ਰੱਬੀ ਮਿਹਰ ਦੁਆਰਾ ਪ੍ਰੇਮ ਦੇ ਮਨੋਭਾਵ ਜਾਗਦੇ ਹਨ ਤਾਂ ਉਹ ਆਤਮਾਨੰਦ ਮਾਣਦਾ ਹੈ। ਜਦੋਂ ਉਹ ਭਾਵ ਗੁੰਮ ਹੋ ਜਾਂਦੇ ਹਨ ਤਾਂ ਉਹ ਇਹ ਜਾਣਨ ਦੀ ਕੋਸ਼ਿਸ਼ ਵੀ ਕਰਦਾ ਹੈ ਕਿ ਇਹ ਕਿਹੋ ਜਿਹੇ ਮੌਕੇ ਉੱਤੇ ਗੁੰਮ ਹੁੰਦੇ ਹਨ ਤੇ ਕਦੋਂ ਮੁੜ ਆਉਂਦੇ ਹਨ। ਅਜਿਹੀ ਆਤਮ-ਪੜਚੋਲ ਤੋਂ ਉਸ ਨੂੰ ਸਮਝ ਆਉਂਦੀ ਹੈ ਕਿ ਨੇਕੀ ਕਰਨ ਦੇ ਅਵਸਰਾਂ ਸਮੇ ਉਹ ਅੰਦਰਲੀ ਦੈਵੀ ਜੋਤਿ ਦੇ ਨੇੜੇ ਹੁੰਦਾ ਹੈ ਤੇ ਬਦੀ ਕਰਨ ਦੇ ਮੌਕਿਆਂ ਉੱਤੇ ਦੂਰ। ਨੇਕੀ, ਬਦੀ ਦਾ ਸੰਬੰਧ ਆਤਮਾਨੰਦ ਦੀ ਨਿਕਟਤਾ ਤੇ ਦੂਰੀ ਨਾਲ ਸਿੱਧਾ ਹੈ। (ਦੇਖੋ ਜਪੁਜੀ ਦਾ ਅੰਤਲਾ ਸਲੋਕ)। ਇਹ ਸਮਝ ਆ ਜਾਣ ਬਾਅਦ ਉਹ ਇਸ ਅਨੰਦ ਦੀ ਖ਼ਾਤਰ ਚੰਗਿਆਈ ਦੇ ਅਵਸਰ ਵਧਾਉਂਦਾ ਤੇ ਬੁਰਿਆਈ ਦੇ ਘਟਾਉਂਦਾ ਹੈ। ਇੱਥੋਂ ਇੱਕ ਵਿਸ਼ੇਸ਼ ਨੁਕਤਾ ਪ੍ਰਾਪਤ ਹੁੰਦਾ ਹੈ। ਰਹੱਸਵਾਦੀ ਸਾਧਕ ਦੀ ਨੈਤਿਕਤਾ ਦਾ ਚੌਖਟਾ ਨਿਰੰਕਾਰ ਦੇ ਦੀਦਾਰ ਹਨ। ਉਹ ਸਮਾਜ ਦੀ ਉਨਤੀ ਦੀ ਖ਼ਾਤਰ ਜਾਂ ਆਪਣੇ ਵਿਅਕਤਿਤ੍ਵ ਦੇ ਵਿਕਾਸ ਲਈ ਨੇਕੀ ਨਹੀਂ ਕਰਦਾ, ਚਾਹੇ ਇਹ ਦੋਵੇਂ ਫਲ ਉਸਦੀ ਨੇਕੀ ਨੂੰ ਲਗਦੇ ਜ਼ਰੂਰ ਹਨ। ਉਸਦੀ ਆਪਣੀ ਚੇਤਨਾ ਅਨੁਸਾਰ ਉਹ ਨਿਰੰਕਾਰ ਦੇ ਦਰਸ਼ਨਾਂ ਦੀ ਖ਼ਾਤਰ ਨੇਕੀ ਕਰਦਾ ਹੈ। ਸਮਾਜਿਕ ਜਾਂ ਮਨੋਵਿਗਿਆਨਿਕ ਰੁਚੀਆਂ ਵਾਲੇ ਗ਼ੈਰ-ਰਹੱਸਵਾਦੀ ਪੁਰਸ਼ਾਂ ਤੋਂ ਉਸ ਦੀ ਨੈਤਿਕਤਾ ਦੀ ਬੁਨਿਆਦ ਵੱਖਰੀ ਹੈ। ਸੁਖਮਨੀ ਵਿੱਚ ਸਦਾਚਾਰ ਦਾ ਜ਼ਿਕਰ ਸ਼ਾਇਦ ਹੀ ਕਿਧਰੇ ਨਾਮ ਜਾਂ ਸਿਮਰਨ ਦੇ ਪ੍ਰਕਰਣ ਤੋਂ ਬਗ਼ੈਰ ਆਇਆ ਹੋਵੇ। ਜਦ ਸਾਧਕ ਦਾ ਅੰਦਰਲਾ ਰਸ ਘਟਦਾ ਹੈ ਤਾਂ ਉਹ ਸਿਮਰਨ ਵੱਲ ਵਧੇਰੇ ਸਾਵਧਾਨ ਹੋ ਜਾਂਦਾ ਹੈ। ਇਸ ਤਰ੍ਹਾਂ ਉਸ ਦਾ ਆਪਣੀ ਬੁਰਿਆਈ ਉੱਤੇ ਕਾਬੂ ਪਾਉਣਾ ਸੌਖਾ ਹੁੰਦਾ ਹੈ। ਸਿਮਰਨ ਉਸ ਦੇ ਮਨ ਦੀ ਮੈਲ ਦੂਰ ਕਰਕੇ ਅੰਦਰਲੀ ਜੋਤਿ ਦੇ ਦਰਸ਼ਨ ਤੇ ਅੰਦਰਲੇ ਰਸ ਨੂੰ ਮੁੜ ਬਹਾਲ ਕਰ ਦੇਂਦਾ ਹੈ :

(ੳ) ਗੁਰ ਕੀ ਮਤਿ ਤੂੰ ਲੇਹਿ ਇਆਨੇ।।

ਭਗਤਿ ਬਿਨਾ ਬਹੁ ਡੂਬੇ ਸਿਆਨੇ।।

ਹਰਿ ਕੀ ਭਗਤਿ ਕਰਹੁ ਮਨ ਮੀਤ।।

ਨਿਰਮਲ ਹੋਇ ਤੁਮਾਰੋ ਚੀਤ।। (19/6)

(ਅ) ਮਨ ਪਰਬੋਧਹੁ ਹਰਿ ਕੈ ਨਾਇ।।

ਦਹਦਿਸਿ ਧਾਵਤ ਆਵੈ ਠਾਇ।। (19/3)

ਰਹੱਸਵਾਦੀ ਦੇ ਨਿਰਮਲ ਮਨ ਦਾ ਚਿੱਤਰ ਕੈਸਾ ਹੈ ? ਸੁਖਮਨੀ ਤੋਂ ਇਸ ਉੱਤੇ ਬਹੁਤ ਚਾਨਣ ਪੈਂਦਾ ਹੈ :

(ੳ) ਮਿਥਿਆ ਨਾਹੀ ਰਸਨਾ ਪਰਸ।।

ਮਨ ਮਹਿ ਪ੍ਰੀਤਿ ਨਿਰੰਜਨ ਦਰਸ।।

ਪਰ ਤ੍ਰਿਅ ਰੂਪੁ ਨ ਪੇਖੈ ਨੇਤ੍ਰ॥
ਸਾਧ ਕੀ ਟਹਲ ਸੰਤ ਸੰਗਿ ਹੇਤ॥
ਕਰਨ ਨ ਸੁਨੈ ਕਾਹੂ ਕੀ ਨਿੰਦਾ॥
ਸਭ ਤੇ ਜਾਨੈ ਆਪਸ ਕਉ ਮੰਦਾ॥
ਗੁਰਪ੍ਰਸਾਦਿ ਬਿਖਿਆ ਪਰਹਰੈ॥
ਮਨ ਕੀ ਬਾਸਨਾ ਮਨ ਤੇ ਟਰੈ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥
ਨਾਨਕ ਕੋਟਿ ਮਧੇ ਕੋ ਐਸਾ ਅਪਰਸ॥ (9/1)
(ਅ) ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ॥
ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ॥ (6/ਸਲੋਕ)
(ੲ) ਬੰਧਨ ਤੋਰਿ ਭਏ ਨਿਰਵੈਰ॥
ਅਨਦਿਨੁ ਪੂਜਹਿ ਗੁਰ ਕੇ ਪੈਰ॥ (22/4)
(ਸ) ਨਿਰਭਉ ਜਪੈ ਸਗਲ ਭਉ ਮਿਟੈ॥
ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥ (22/7)
(ਹ) ਗੁਨ ਗਾਵਤ ਤੇਰੀ ਉਤਰਸਿ ਮੈਲੁ॥
ਬਿਨਸਿ ਜਾਇ ਹਉਮੈ ਬਿਖੁ ਫੈਲੁ॥ (19/7)

ਨਾਮ ਜਪਣ ਵਾਲੇ ਦਾ ਹਿਰਦਾ ਜਦ ਕਾਫ਼ੀ ਨਿਰਮਲ ਹੋ ਜਾਂਦਾ ਹੈ ਤਦ ਉਸ ਵਿੱਚ ਦੈਵੀ ਜੋਤਿ ਕਦੇ ਜਗਦੀ ਤੇ ਕਦੀ ਛਿਪਦੀ ਨਹੀਂ, ਲਗਾਤਾਰ ਜਗਣੀ ਸ਼ੁਰੂ ਹੋ ਜਾਂਦੀ ਹੈ। ਹੁਣ ਉਹ ਹਰ ਸਮੇ ਰਸ-ਮਗਨ ਰਹਿੰਦਾ ਹੈ। ਉਸ ਦਾ ਅੰਦਰ ਅਨੰਦ-ਭਰਪੂਰ ਹੋਣ ਨਾਲ ਉਸ ਦੇ ਨੈਣਾਂ ਵਿੱਚੋਂ ਅੰਮ੍ਰਿਤ ਦੀ ਫੁਹਾਰ ਵਰਸਦੀ ਤੇ ਹਰ ਵਸਤ ਨੂੰ ਸਿੰਜਦੀ ਹੈ। ਉਹ ਜਿੱਧਰ ਦੇਖਦਾ ਹੈ, ਦੈਵੀ ਨੂਰ ਝਰਦਾ ਦੇਖਦਾ ਹੈ। ਉਸ ਨੂੰ ਕਣ ਕਣ, ਪੱਤੇ ਪੱਤੇ ਵਿੱਚ ਆਤਮਿਕ ਜੋਤਿ ਪਸਰੀ ਹੋਈ ਦਿਸਦੀ ਹੈ। ਉਹ ਅੰਦਰੋਂ ਬਾਹਰੋਂ ਇੱਕੋ ਇਲਾਹੀ ਸੰਗੀਤ ਸੁਣਦਾ ਹੈ। ਇਸ ਅਵਸਥਾ ਦਾ ਸੱਭ ਤੋਂ ਜ਼ਰੂਰੀ ਪਹਿਲੂ ਸ੍ਰਿਸ਼ਟੀ ਦਾ ਨਵਾਂ ਦਰਸ਼ਨ ਹੈ। ਇਹ ਉਹ ਅਵਸਥਾ ਹੈ ਜਿਸ ਨੂੰ ਗੁਰੂ ਨਾਨਕ ਸਾਹਿਬ ਨੇ 'ਆਸਾ ਦੀ ਵਾਰ' ਦੇ ਸ਼ੁਰੂ ਵਿੱਚ ''ਬਲਿਹਾਰੀ ਕੁਦਰਤਿ ਵਸਿਆ'' ਕਹਿ ਕੇ ਨਿਰੂਪਣ ਕੀਤਾ ਹੈ ਤੇ ਕੁਦਰਤ ਵਿੱਚ ਵਸਦੇ ਕਾਦਰ ਨੂੰ ਬੇਅੰਤ ਦਰਸਾਇਆ ਹੈ-''ਤੇਰਾ ਅੰਤ ਨ ਜਾਈ ਲਖਿਆ''। ਕੁਦਰਤ ਬੇਅੰਤ ਹੈ, ਕੁਦਰਤ ਵਿੱਚ ਵੱਸਦਾ ਨਿਰੰਕਾਰ ਵੀ ਬੇਅੰਤ ਹੈ। ਸੁਖਮਨੀ ਵਿੱਚ ਨਿਰੰਕਾਰ ਨੂੰ ਬੇਅੰਤ ਕਹਿਣ ਦੇ ਪ੍ਰਮਾਣ ਬਹੁਤ ਹਨ :

(ੳ) ਕੋਇ ਨ ਜਾਨੈ ਤੁਮਰਾ ਅੰਤੁ॥
ਊਚੇ ਤੇ ਊਚਾ ਭਗਵੰਤ॥
ਸਗਲ ਸਮਗ੍ਰੀ ਤੁਮਰੈ ਸੂਤ੍ਰਿ ਧਾਰੀ॥
ਤੁਮ ਤੇ ਹੋਇ ਸੁ ਆਗਿਆਕਾਰੀ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥
ਨਾਨਕ ਦਾਸ ਸਦਾ ਕੁਰਬਾਨੀ॥ (4/8)

(ਅ) ਬਹੁ ਬੇਅੰਤ ਊਚ ਤੇ ਊਚਾ॥
ਨਾਨਕ ਆਪਸ ਕਉ ਆਪਹਿ ਪਹੂਚਾ॥ (21/6)
(ੲ) ਬੇਸੁਮਾਰ ਅਥਾਹ ਅਗਨਤ ਅਤੋਲੈ॥
ਜਿਉ ਬੁਲਾਵਹੁ ਤਿਉ ਨਾਨਕ ਦਾਸ ਬੋਲੈ॥ (21/8)
(ਸ) ਗੁਨ ਨਿਧਾਨ ਬੇਅੰਤ ਅਪਾਰ॥
ਨਾਨਕ ਦਾਸ ਸਦਾ ਬਲਿਹਾਰ॥ (22/2)

ਕੁਦਰਤ ਨੂੰ ਬੇਅੰਤ ਕਹੀਏ ਤਾਂ ਸੱਭ ਤੋਂ ਪਹਿਲੇ ਇਸ ਦੇ ਬੇਅੰਤ ਪੁਲਾੜ (ਦੇਸ) ਦਾ ਖ਼ਿਆਲ ਆਉਂਦਾ ਹੈ। ਗੁਰੂ ਅਰਜਨ ਸਾਹਿਬ ਨੇ ਉਪਰੋਤਕ ਅੰਤਲੇ ਪ੍ਰਮਾਣ ਵਿੱਚ ਨਿਰੰਕਾਰ ਦੇ ਗੁਣ ਤਾਂ ਬੇਅੰਤ ਦੱਸੇ ਹਨ ਪਰ ਉਸ ਨੂੰ ਬੇਅੰਤ ਦੇਸ, ਕਾਲ (ਸਪੇਸ, ਟਾਈਮ) ਨਾਲ ਸੰਬੰਧਿਤ ਨਹੀਂ ਕੀਤਾ, ਜਿਵੇਂ ਗੁਰੂ ਨਾਨਕ ਸਾਹਿਬ ਨੇ (ਕਾਲ ਨਾਲ) ਜਪੁਜੀ ਦੀ ਇੱਕੀਵੀਂ ਪਉੜੀ (ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ) ਤੇ (ਦੇਸ ਨਾਲ) ਬਾਈਵੀਂ ਪਉੜੀ (ਪਾਤਾਲਾ ਪਾਤਾਲ ਲਖ ਆਗਾਸਾ ਆਗਾਸ) ਵਿੱਚ ਕੀਤਾ ਹੈ। ਉਪਰੋਤਕ ਪਹਿਲੇ ਪ੍ਰਮਾਣ ਵਿੱਚ ਉਨ੍ਹਾਂ ਨੇ ਸਾਰੀ ਸਮਗ੍ਰੀ, ਅਰਥਾਤ ਸ੍ਰਿਸ਼ਟੀ ਨੂੰ ਦੈਵੀ ਸੂਤ੍ਰਿ, ਅਰਥਾਤ, ਹੁਕਮ ਵਿੱਚ ਬੱਝੀ ਦਰਸਾਇਆ ਹੈ। ਜੇ ਨਿਰੰਕਾਰ ਬੇਅੰਤ ਹੈ ਤਾਂ ਉਸ ਦਾ ਹੁਕਮ ਵੀ ਬੇਅੰਤ ਹੈ। ਸੁਖਮਨੀ ਵਿੱਚ ਬੇਅੰਤਤਾ ਦਾ ਸੱਭ ਤੋਂ ਸੁੰਦਰ ਵਰਣਨ ਦਸਵੀਂ ਅਸ਼ਟਪਦੀ ਵਿੱਚ ਹੈ ਜਿੱਥੇ ਇਸ ਹੁਕਮ ਦੀ ਮਹਾਨਤਾ ਦ੍ਰਿੜ੍ਹ ਕਰਵਾਉਣ ਲਈ ਸ੍ਰਿਸ਼ਟੀ ਦੀਆਂ ਅਨੇਕਾਂ ਵਸਤਾਂ ਦੇ ਨਾਂ ਲਏ ਹਨ ਤੇ ਹਰੇਕ ਦੀ ਗਿਣਤੀ "ਕਈ ਕੋਟਿ" (ਕਰੋੜਾਂ) ਦੱਸੀ ਹੈ। ਇਸ ਅਸ਼ਟਪਦੀ ਦਾ ਵਿਸ਼ਾ ਜਪੁਜੀ ਦੀਆਂ ਅਸੰਖਾਂ ਵਾਲੀਆਂ ਪਉੜੀਆਂ ਨਾਲ ਮਿਲਦਾ ਹੈ ਜਿਨ੍ਹਾਂ ਵਿੱਚ ਬੇਅੰਤ ਪੁਲਾੜ ਵਿੱਚ ਸਥਿਤ ਸ੍ਰਿਸ਼ਟੀ ਦੀਆਂ ਵਸਤਾਂ ਦੀ ਗਿਣਤੀ ਅਤਿਅੰਤ ਵੱਡੀ ਦੱਸਣ ਵਾਸਤੇ ਉਨ੍ਹਾਂ ਨੂੰ "ਅਸੰਖ" (ਸੰਖਿਆ ਰਹਿਤ ਜਾ ਅਣਗਿਣਤ) ਕਿਹਾ ਹੈ। ਜਿਸ ਤਰ੍ਹਾਂ ਜਪੁਜੀ ਦੀ ਸਤਾਰ੍ਹਵੀਂ ਤੇ ਅਠਾਰ੍ਹਵੀਂ ਦੋ ਪਉੜੀਆਂ ਵਿੱਚ ਅਨੇਕਾਂ ਨੇਕ ਤੇ ਬਦ ਮਨੁੱਖੀ ਵੰਨਗੀਆਂ ਹਨ ਤਿਵੇਂ ਸੁਖਮਨੀ ਦੀ ਦਸਵੀਂ ਅਸ਼ਟਪਦੀ ਦੀਆਂ, ਪਹਿਲੀ ਤੇ ਦੂਜੀ, ਦੋ ਪਉੜੀਆਂ ਵਿੱਚ ਉੱਤਮ ਤੇ ਨੀਚ ਪੁਰਸ਼ਾਂ ਦੀ ਅਨੇਕਤਾ ਨੂੰ ਵਾਰੋ ਵਾਰੀ ਲਿਆ ਹੈ :

(ੳ) ਕਈ ਕੋਟਿ ਹੋਏ ਪੂਜਾਰੀ॥
ਕਈ ਕੋਟਿ ਆਚਾਰ ਬਿਉਹਾਰੀ॥
ਕਈ ਕੋਟਿ ਭਏ ਤੀਰਥ ਵਾਸੀ॥
ਕਈ ਕੋਟਿ ਬਨ ਭ੍ਰਮਹਿ ਉਦਾਸੀ॥
ਕਈ ਕੋਟਿ ਬੇਦ ਕੇ ਸ੍ਰੋਤੇ॥
ਕਈ ਕੋਟਿ ਤਪੀਸੁਰ ਹੋਤੇ॥ (10/1)
(ਅ) ਕਈ ਕੋਟਿ ਭਏ ਅਭਿਮਾਨੀ॥
ਕਈ ਕੋਟਿ ਅੰਧ ਅਗਿਆਨੀ॥
ਕਈ ਕੋਟਿ ਕਿਰਪਨ ਕਠੋਰ॥
ਕਈ ਕੋਟਿ ਅਭਿਗ ਆਤਮ ਨਿਕੋਰ॥
ਕਈ ਕੋਟਿ ਪਰਦਰਬ ਕਉ ਹਿਰਹਿ॥

ਕਈ ਕੋਟਿ ਪਰਦੂਖਨਾ ਕਰਹਿ।। (10/2)

ਤੀਸਰੀ ਪਉੜੀ ਵਿੱਚ ਇਹ ਬੇਅੰਤਤਾ ਦਾ ਦ੍ਰਿਸ਼ ਮਨੁੱਖਾਂ ਤੋਂ ਅੱਗੇ ਵੱਧ ਕੇ ਜਾਨਵਰਾਂ, ਬਿਰਛਾਂ ਤੇ ਚੰਦਾਂ-ਸੂਰਜਾਂ, ਤੱਕ ਜਾ ਪਹੁੰਚਦਾ ਹੈ ਤੇ ਸਤਵੀਂ ਪਉੜੀ ਤੱਕ ਪਹੁੰਚਦਿਆਂ ਇਸ ਦਾ ਘੇਰਾ ਖੰਡਾਂ, ਬ੍ਰਹਮੰਡਾਂ ਨੂੰ ਵੀ ਆਪਣੇ ਕਲਾਵੇ ਵਿੱਚ ਲੈ ਲੈਂਦਾ ਹੈ :

(ੳ) ਕਈ ਕੋਟਿ ਪੰਖੀ ਸਰਪ ਉਪਾਏ।।
ਕਈ ਕੋਟਿ ਪਾਥਰ ਬਿਰਖ ਨਿਪਜਾਏ।।
ਕਈ ਕੋਟਿ ਪਵਣ ਪਾਣੀ ਬੈਸੰਤਰ।।
ਕਈ ਕੋਟਿ ਦੇਸ ਭੂਮੰਡਲ।।
ਕਈ ਕੋਟਿ ਸਸੀਅਰ ਸੂਰ ਨਖ੍ਯ੍ਤ੍ਰ।।
ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ।। (10/3)

(ਅ) ਕਈ ਕੋਟਿ ਖਾਣੀ ਅਰੁ ਖੰਡ।।
ਕਈ ਕੋਟਿ ਅਕਾਸ ਬ੍ਰਹਮੰਡ।।
ਕਈ ਕੋਟਿ ਹੋਏ ਅਵਤਾਰ।।
ਕਈ ਜੁਗਤਿ ਕੀਨੋ ਬਿਸਥਾਰ।।
ਕਈ ਬਾਰ ਪਸਰਿਓ ਪਾਸਾਰ।।
ਸਦਾ ਸਦਾ ਇਕੁ ਏਕੰਕਾਰ।। (10/7)

ਅਜਿਹੇ ਮਹਾਨ ਦ੍ਰਿਸ਼ ਨੂੰ ਜਦ ਮਨੁੱਖ ਆਪਣੀ ਕਲਪਨਾ ਦੇ ਨੇਤਰਾਂ ਸਾਹਮਣੇ ਲਿਆਉਂਦਾ ਹੈ ਤਾਂ ਉਸ ਦੀ ਬੁੱਧੀ ਚਕਾਚੌਂਦ ਹੋ ਜਾਂਦੀ ਹੈ। ਬੁੱਧੀ ਦੀ ਚਕਾਚੌਂਦਤਾ ਦਾ ਨਾਂ ਹੀ ਅਸਚਰਜਤਾ ਜਾਂ ਵਿਸਮਾਦ ਹੈ। ਬੇਅੰਤਤਾ ਦੇ ਰੂਬਰੂ ਦਰਸ਼ਕ ਜੋ ਵਿਸਮਾਦਿਕ ਮਨੋਭਾਵ ਪ੍ਰਤੀਤ ਕਰਦਾ ਹੈ ਉਸਦੇ ਦੋ ਪੱਖ ਹੁੰਦੇ ਹਨ। ਇੱਕ ਪੱਖ ਦ੍ਰਿਸ਼ ਦਾ ਹੁੰਦਾ ਹੈ ਜੋ ਵਿਸਮਾਦਿਕ ਭਾਵਾਂ ਦੀ ਪਕੜ ਵੇਲੇ ਅੱਗੇ ਤੋਂ ਵੀ ਵੱਡਾ ਦਿਸਦਾ ਹੈ, ਦੂਸਰਾ ਪੱਖ ਦਰਸ਼ਕ ਦਾ ਹੁੰਦਾ ਹੈ ਜੋ ਆਪਣੇ ਆਪ ਨੂੰ ਅੱਗੇ ਤੋਂ ਵੀ ਛੋਟਾ ਮਹਿਸੂਸ ਕਰਦਾ ਹੈ। ਦਰਸ਼ਕ ਦੀ ਇਹ ਆਤਮ-ਤੁੱਛਤਾ ਦਾ ਅਹਿਸਾਸ ਬੜਾ ਕੀਮਤੀ ਹੈ। ਇਹ ਆਤਮ-ਗਿਲਾਨੀ ਪੈਦਾ ਨਹੀਂ ਕਰਦਾ, ਸੱਚੀ ਨਿਮਰਤਾ ਜਗਾਉਂਦਾ ਹੈ। ਇਹ ਨਿਮਰਤਾ ਮਨੁੱਖੀ ਬੁੱਧੀ ਦੀ ਆਪਣੀ ਸੀਮਾ ਦੀ ਸ੍ਵੀਕਿਰਤੀ ਉੱਤੇ ਆਧਾਰਿਤ ਹੈ। ਇਸ ਦੇ ਜਾਗਿਆਂ ਹਉਮੈ ਦੀ ਕੰਧ ਕਾਫ਼ੀ ਢਹਿੰਦੀ ਹੈ। ਦਸਵੀਂ ਅਸ਼ਟਪਦੀ ਦਾ ਡੂੰਘਾ ਪ੍ਰਭਾਵ ਪਾਠਕ ਵਿੱਚ ਨਿਰੰਕਾਰ ਦੇ ਰੂਬਰੂ ਨਿਮਰਤਾ ਜਗਾਉਣਾ ਤੇ ਉਸ ਦੀ ਹਉਮੈ ਨੂੰ ਸਿਫ਼ਰ ਦੇ ਕਰੀਬ ਲਿਜਾਣਾ ਹੈ। ਨਿਮਰਤਾ ਰਹੱਸਵਾਦੀ ਜੀਵਨ ਦਾ ਇੱਕ ਸੁਪ੍ਰਸਿੱਧ ਮਨੋਭਾਵ ਹੈ ਪਰ ਇਹ ਗੱਲ ਇੰਨੀ ਪ੍ਰਸਿੱਧ ਨਹੀਂ ਕਿ ਇਸ ਦਾ ਆਧਾਰ ਵਿਸਮਾਦਿਕ ਮਨੋਭਾਵ ਵੀ ਬਣ ਸਕਦੇ ਹਨ। ਵਿਸਮਾਦਿਕ ਮਨੋਭਾਵਾਂ ਨੂੰ ਵੱਧ ਤੋਂ ਵੱਧ ਹਰ ਵੇਲੇ ਅਨੁਭਵ ਕਰਨ ਵਾਲਾ ਜਿਗਿਆਸੂ ਸਿਮਰਨ ਦਾ ਅਭਿਆਸ ਅਨੰਦ ਨਾਲ ਕਰਦਾ ਹੈ, ਮਨ ਨੂੰ ਮਰੋੜ ਤਰੋੜ ਕੇ ਇਸ ਵਿਚ ਲਾਉਣ ਦੀ ਲੋੜ ਹੁਣ ਉਸ ਨੂੰ ਨਹੀਂ ਪੈਂਦੀ। ਸਿਮਰਨ ਦੀ ਅਲੂਣੀ ਸਿੱਲ ਹੁਣ ਰਸੀਲੀ ਬਣ ਜਾਂਦੀ ਹੈ। ਬੇਅੰਤਤਾ ਇੱਕ ਤਰ੍ਹਾਂ ਨਾਲ ਸੁਹਜਾਤਮਕਤਾ ਜਾਂ ਸੁੰਦਰਤਾ ਹੋ ਨਿਬੜਦੀ ਹੈ ਤੇ ਸੁੰਦਰਤਾ ਹਮੇਸ਼ਾ ਅਨੰਦਦਾਇਕ ਹੁੰਦੀ ਹੈ।

ਸਿਮਰਨ ਦੁਆਰਾ ਦੈਵੀ ਦਰਸ਼ਨਾਂ ਦੀ ਪ੍ਰਾਪਤੀ ਤੇ ਉਨ੍ਹਾਂ ਦਾ ਅਨੰਦ ਮਾਣਦਾ ਹੋਇਆ

ਸਾਧਕ ਜਦ ਹੋਰ ਆਤਮਿਕ ਵਿਕਾਸ ਕਰਦਾ ਹੈ ਤਾਂ ਆਪਣੀ ਹਉਮੈ ਨਾਲ ਅੰਤਲੇ ਮੋਰਚੇ ਲਾਉਂਦਾ ਹੈ। ਵਿਸਮਾਦਿਕ ਮਨੋਭਾਵਾਂ ਨੇ ਉਸ ਅੰਦਰ ਜੋ ਨਿਮਰਤਾ ਜਗਾਈ ਹੈ ਉਸ ਨੇ ਉਸ ਦੀ ਹਉਮੈ ਨੂੰ ਬਹੁਤ ਪਤਲਿਆਂ ਕਰ ਦਿੱਤਾ ਹੈ ਪਰ ਇਹ ਹਾਲੇ ਪੂਰੀ ਤਰ੍ਹਾਂ ਸਿਫ਼ਰ ਨਹੀਂ ਹੋਈ। ਹਉਮੈ ਬਹੁਤ ਜ਼ਿੱਦੀ ਹੈ। ਇਹ ਆਪਣਾ ਮੈਦਾਨ ਝੱਟ-ਪੱਟ ਨਹੀਂ ਛੱਡਦੀ। ਕਾਮ, ਕ੍ਰੋਧ ਆਦਿਕ ਪੰਜ ਵਿਕਾਰ ਇਸੇ ਦਾ ਪਰਵਾਰ ਹਨ। ਸਦਾਚਾਰਕ ਪਵਿਤ੍ਰਤਾ ਦੇ ਦਰਜੇ ਉੱਤੇ ਹਉਮੈ ਦੇ ਇਸ ਪਰਵਾਰ ਨੂੰ ਖ਼ਤਮ ਕੀਤਾ ਜਾਂਦਾ ਹੈ। ਫੇਰ ਹਉਮੈ ਆਪਣੇ ਆਪ ਨੂੰ ਬੁੱਧੀ ਨਾਲ ਜੋੜ ਲੈਂਦੀ ਹੈ। ਵਿਸਮਾਦਿਕ ਮਨੋਭਾਵਾਂ ਦੁਆਰਾ ਬੁੱਧੀ ਦੀ ਹਉਮੈ ਮਰਦੀ ਹੈ। ਤਦ ਹਉਮੈ ਦਾ ਇੱਕੋ ਕਿਲ੍ਹਾ ਸਰ ਹੋਣਾ ਬਾਕੀ ਰਹਿ ਜਾਂਦਾ ਹੈ। ਹਉਮੈ ਦਾ ਸੁਭਾ ਹੈ, ਦਵੈਤ ਪੈਦਾ ਕਰਨੀ, ਵੱਖਰੇਪਣ ਦਾ ਅਹਿਸਾਸ ਜਗਾਉਣਾ। ਸਾਧਾਰਨ ਮਨੁੱਖ ਦੂਜੇ ਮਨੁੱਖਾਂ ਤੇ ਕੁਦਰਤ ਨਾਲੋਂ ਆਪਣਾ ਵੱਖਰਾਪਣ ਪ੍ਰਤੀਤ ਕਰਦਾ ਹੈ। ਆਤਮਿਕ ਪਾਂਧੀ ਸਦਾਚਾਰਕ ਵਿਕਾਸ ਵੇਲੇ ਦੂਜੇ ਮਨੁੱਖਾਂ ਨਾਲ ਇੱਕਮਿਕਤਾ ਦਾ ਅਹਿਸਾਸ ਪੈਦਾ ਕਰਦਾ ਹੈ ਤੇ ਵਿਸਮਾਦਿਕ ਅਨੁਭਵ ਵੇਲੇ ਪ੍ਰਕਿਰਤੀ ਨਾਲ ਵੀ। ਪਰ ਨਿਰੰਕਾਰ ਨਾਲੋਂ ਉਸਦੇ ਆਪਣੇ ਵੱਖਰੇਪਣ ਦਾ ਅਹਿਸਾਸ ਮਾਮੂਲੀ ਜਿਹੀ ਮਾਤਰਾ ਵਿਚ ਫੇਰ ਵੀ ਕਾਇਮ ਰਹਿੰਦਾ ਹੈ। ਇਸ ਨੂੰ ਸਮਾਪਤ ਕਰਨਾ ਸੱਭ ਤੋਂ ਔਖਾ ਕੰਮ ਹੈ। ਕਈ ਸਾਧਕ ਕਈ ਕਈ ਸਾਲ ਇਸ ਟਿਕਾਣੇ ਰੁਕੇ ਰਹਿੰਦੇ ਹਨ। ਨਿਰੰਕਾਰ ਨਾਲ ਅਤਿਅੰਤ ਨਿਕਟਤਾ ਪ੍ਰਤੀਤ ਕਰਦੇ ਹੋਏ ਵੀ ਉਹ ਉਸ ਨਾਲ ਸੰਪੂਰਨ ਸੰਜੋਗ ਅਨੁਭਵ ਨਹੀਂ ਕਰ ਸਕਦੇ। ਅਜਿਹੀ ਬਚੀ-ਖੁਚੀ ਹਉਮੈ ਨੂੰ ਗੁਰਬਾਣੀ ਵਿੱਚ ਭੰਬੀਰੀ ਦੇ ਪੱਤੇ ਜਾਂ ਗੰਢੇ ਦੇ ਛਿਲਕੇ ਨਾਲ ਤੁਲਨਾ ਦਿੱਤੀ ਗਈ ਹੈ।

ਜਦ ਪ੍ਰੀਤਮ ਸਾਹਮਣੇ ਹੋਵੇ ਪਰ ਮਿਲ ਨਾ ਸਕੇ ਤਾਂ ਪ੍ਰੇਮੀ ਬਹੁਤ ਦੁੱਖ ਝੱਲਦਾ ਹੈ। ਇਸ ਅਵਸਥਾ ਵਿੱਚ ਉਹ ਤੜ੍ਹਪਦਾ ਹੈ, ਵਿਰਲਾਪ ਕਰਦਾ ਹੈ ਪਰ ਉਸ ਦੇ ਵੱਸ ਕੁਝ ਨਹੀਂ ਹੁੰਦਾ। ਤਦ ਉਸ ਨੂੰ ਆਪਣੀ ਬੇਬਸੀ ਦਾ ਪੂਰਾ ਯਕੀਨ ਹੁੰਦਾ ਹੈ। ਉਹ ਸਮਝ ਲੈਂਦਾ ਹੈ ਕਿ ਅੰਤਲੀ ਰੁਕਾਵਟ ਨੂੰ ਨਿਰੰਕਾਰ ਆਪਣੀ ਮਿਹਰ ਦੁਆਰਾ ਹੀ ਦੂਰ ਕਰ ਸਕਦਾ ਹੈ। ਨਿਰੰਕਾਰ ਦੇ ਇਸ ਬਿਰਦ ਦੀ ਚੇਤਨਾ ਉਸ ਲਈ ਇੱਕ ਨਵਾਂ ਅਨੁਭਵ ਹੈ। ਸੁਖਮਨੀ ਅਨੁਸਾਰ ਨਿਰੰਕਾਰ ਹੈ:

ਪ੍ਰਭ ਬਖਸੰਦ ਦੀਨ ਦਇਆਲੁ।।
ਭਗਤ ਵਛਲ ਸਦਾ ਕਿਰਪਾਲ।।
ਅਨਾਥ ਨਾਥ ਗੋਬਿੰਦ ਗੁਪਾਲ।।
ਸਰਬ ਘਟਾ ਕਰਤ ਪ੍ਰਤਿਪਾਲ।। (20/7)

ਜਦ ਲੰਮਾ ਸਮਾ ਦੁੱਖ ਸਹਿਣ ਦੇ ਬਾਵਜੂਦ ਵੀ ਉਸ ਦੀ ਸਮੱਸਿਆ ਹੱਲ ਨਹੀਂ ਹੁੰਦੀ ਤਾਂ ਉਹ ਅਤਿਅੰਤ ਅਧੀਰ ਹੋ ਕੇ ਆਪਣੇ ਪ੍ਰਤੀਮ ਅੱਗੇ ਅਰਦਾਸਾਂ ਕਰਦਾ ਹੈ। ਵਿਜੋਗ ਦਸ਼ਾ ਅਰਦਾਸ ਦਾ ਵੱਲ ਸਿਖਾਉਣ ਲਈ ਅਦੁੱਤੀ ਹੈ :

ਆਦਿ ਪੁਰਖ ਕਾਰਣ ਕਰਤਾਰ।।
ਭਗਤ ਜਨਾ ਕੇ ਪ੍ਰਾਨ ਅਧਾਰ।।
ਜੋ ਜੋ ਜਪੈ ਸੁ ਹੋਇ ਪੁਨੀਤ।।
ਭਗਤਿ ਭਾਇ ਲਾਵੈ ਮਨ ਹੀਤ।।
ਹਮ ਨਿਰਗੁਨਆਰ ਨੀਚ ਅਜਾਨ।।

ਨਾਨਕ ਤੁਮਰੀ ਸਰਨਿ ਪੁਰਖ ਭਗਵਾਨ॥(20/7)

ਹੁਣ ਸਾਧਕ ਨੂੰ ਸਪਸ਼ਟ ਹੋ ਜਾਂਦਾ ਹੈ ਕਿ ਸ਼ੁਰੂ ਤੋਂ ਲੈ ਕੇ ਹੁਣ ਤੱਕ ਉਸ ਨੇ ਜੋ ਸਿਮਰਨ ਦੀ ਸਾਧਨਾ ਕੀਤੀ ਹੈ ਉਹ ਵੀ ਦੈਵੀ ਮਿਹਰ ਦਾ ਸਦਕਾ ਹੀ ਸੀ। ਅਰਦਾਸ ਸਮੇਂ ਪ੍ਰਤੀਤ ਕੀਤੀ ਬੇਬਸੀ ਤੇ ਨਿਮਰਤਾ ਆਪਣੇ ਜਤਨਾਂ ਦੀ ਅਸਮਰਥਾ ਦਾ ਨਿਸ਼ਚਾ ਉਸ ਵਿੱਚ ਡੂੰਘਾ ਕਰਦੇ ਹਨ। ਜਿਵੇ ਜਿਵੇਂ ਉਹ ਮਿਹਰ ਦੀ ਲੋੜ ਤੋਂ ਚੇਤਨ ਹੁੰਦਾ ਹੈ ਤਿਵੇਂ ਤਿਵੇਂ ਉਸ ਦੀ ਹਉਮੈ ਦੀ ਅੰਤਲੀ ਲੇਸ ਘੱਟਦੀ ਹੈ। ਸੁਖਮਨੀ ਦੀ ਚੌਥੀ ਅਸ਼ਟਪਦੀ ਵਿੱਚ ਸੰਜੋਗ ਦੇ ਐਨ ਨੇੜੇ ਦੇ ਵਿਜੋਗ ਦੀ ਦਸ਼ਾ ਦਾ ਬਹੁਤ ਕਲਾਤਮਿਕ ਵਰਣਨ ਮੌਜੂਦ ਹੈ :

ਸੁਨਿ ਅੰਧਾ ਕੈਸੇ ਮਾਰਗੁ ਪਾਵੈ॥
ਕਰੁ ਗਹਿ ਲੇਹੁ ਓੜਿ ਨਿਬਹਾਵੈ॥
ਕਹਾ ਬੁਝਾਰਤਿ ਬੂਝੈ ਡੋਰਾ॥
ਨਿਸਿ ਕਹੀਐ ਤਉ ਸਮਝੈ ਭੋਰਾ॥
ਕਹਾ ਬਿਸਨਪਦ ਗਾਵੈ ਗੁੰਗ॥
ਜਤਨ ਕਰੈ ਤਉ ਭੀ ਸੁਰ ਭੰਗ॥
ਕਹ ਪਿੰਗੁਲ ਪਰਬਤ ਪਰ ਭਵਨ॥
ਨਹੀ ਹੋਤ ਊਹਾ ਉਸੁ ਗਵਨ॥
ਕਰਤਾਰ ਕਰੁਣਾਮੈ ਦੀਨੁ ਬੇਨਤੀ ਕਰੈ॥
ਨਾਨਕ ਤੁਮਰੀ ਕਿਰਪਾ ਤਰੈ॥(4/6)

ਇਸ ਤਰ੍ਹਾਂ ਦੀ ਦੀਨਤਾ ਦਾ ਅਹਿਸਾਸ ਸਾਧਕ ਦੀ ਹਉਮੈ ਨੂੰ ਮੁਕਾ ਦੇਂਦਾ ਹੈ। ਇਸ ਦੀਨਤਾ ਉਪਰੰਤ ਜਦ ਉਸਨੂੰ ਦੈਵੀ ਸੰਜੋਗ ਪ੍ਰਾਪਤ ਹੁੰਦਾ ਹੈ ਤਾਂ ਪਹਿਲੇ ਉਸ ਦੀ ਚੇਤਨਾ ਵਿੱਚ ਸੱਭ ਤੋਂ ਵੱਧ "ਤੁਮਰੀ ਕਿਰਪਾ" ਦਾ ਸ਼ੁਕਰਾਨਾ ਹੁੰਦਾ ਹੈ। ਸੰਜੋਗ ਤੇ ਮਿਹਰ ਦਾ ਚੋਲੀ ਦਾਮਨ ਦਾ ਸਾਥ ਹੈ। ਹਉਮੈ ਦੇ ਖ਼ਤਮ ਹੋਣ ਬਾਅਦ ਉਸਦੇ ਅੰਦਰ ਅਨੰਦ ਦੀ ਇੱਕ ਅਜਿਹੀ ਪ੍ਰਬਲ ਕਾਂਗ ਚਾਨਚੱਕ ਉਠਦੀ ਹੈ ਕਿ ਉਹ ਆਪਣੀ ਹੋਸ਼ ਭੁੱਲ ਜਾਂਦਾ ਹੈ। ਉਸ ਨੂੰ ਨਾ ਆਪਣੇ ਸਰੀਰ ਦੀ ਹੋਸ਼ ਹੁੰਦੀ ਹੈ, ਨਾ ਆਲੇ ਦੁਆਲੇ ਦੀ। ਇਹੋ ਸੁੰਨ-ਸਮਾਧੀ ਹੈ। ਇਸ ਵਿੱਚ ਬਾਹਰਲੀ ਸ੍ਰਿਸ਼ਟੀ ਦਾ ਕੋਈ ਸੰਕਲਪ ਜਾਂ ਫੁਰਨਾ ਨਹੀਂ ਹੁੰਦਾ ਪਰ ਅੰਦਰਲੇ ਆਤਮਿਕ ਦਰਸ਼ਨ ਬਹੁਤ ਪ੍ਰਤੱਖ ਹੁੰਦੇ ਹਨ :

ਸੰਤ ਸੰਗਿ ਅੰਤਰਿ ਪ੍ਰਭੁ ਡੀਠਾ॥
ਨਾਮੁ ਪ੍ਰਭੂ ਕਾ ਲਾਗਾ ਮੀਠਾ॥
ਸਗਲ ਸਮਿਗ੍ਰੀ ਏਕਸੁ ਘਟ ਮਾਹਿ॥
ਅਨਿਕ ਰੰਗ ਨਾਨਾ ਦ੍ਰਿਸਟਾਹਿ॥
ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮ॥
ਦੇਹੀ ਮਹਿ ਇਸ ਕਾ ਬਿਸ੍ਰਾਮੁ॥
ਸੁੰਨ ਸਮਾਧਿ ਅਨਹਤ ਤਹ ਨਾਦ॥
ਕਹਨੁ ਨ ਜਾਈ ਅਚਰਜ ਬਿਸਮਾਦ॥
ਤਿਨਿ ਦੇਖਿਆ ਜਿਸੁ ਆਪਿ ਦਿਖਾਏ॥

ਨਾਨਕ ਤਿਸੁ ਜਨ ਸੋਝੀ ਪਾਏ।। (23/1)

ਇਹ ਦਸ਼ਾ ਵੀ ਵਿਸਮਾਦਿਕ ਹੈ। ਇਸ ਵਿੱਚ ਪਹਿਲੇ ਵਿਸਮਾਦ ਅੰਦਰ ਰਹਿੰਦਾ ਹੈ ਫੇਰ ਬਾਹਰ ਆ ਜਾਂਦਾ ਹੈ। ਜਦ ਤੱਕ ਇਹ ਅੰਦਰ ਰਹਿੰਦਾ ਹੈ, ਸਾਧਕ ਇੱਕ ਵਜਦ, ਖ਼ੁਮਾਰੀ ਜਾਂ ਮਸਤੀ ਦੀ ਹਾਲਤ ਵਿੱਚੋਂ ਲੰਘਦਾ ਹੈ। ਉਹ ਕੇਵਲ ਅਨੰਦ ਮਾਣਦਾ ਹੈ, ਕੋਈ ਕਰਮ ਨਹੀਂ ਕਰਦਾ, ਨਾ ਸ੍ਰਿਸ਼ਟੀ ਜਾਂ ਇਸ ਦੀ ਕਿਸੇ ਵਸਤ ਨੂੰ ਜਾਣਦਾ ਹੈ। ਇਸ ''ਮਹਾ ਸੁਖੁ'' ਦੀ ਦਸ਼ਾ ਦਾ ਹੋਰ ਭਰਪੂਰ ਵਰਣਨ ਇਸ ਪਉੜੀ ਵਿੱਚ ਹੈ :

ਪ੍ਰਭ ਕੀ ਦ੍ਰਿਸਟਿ ਮਹਾ ਸੁਖੁ ਹੋਇ।।<br>
ਹਰਿ ਰਸ ਪਾਵੈ ਬਿਰਲਾ ਕੋਇ।।<br>
ਜਿਨ ਚਾਖਿਆ ਸੇ ਜਨ ਤ੍ਰਿਪਤਾਨੇ।।<br>
ਪੂਰਨ ਪੁਰਖ ਨਹੀ ਡੋਲਾਨੇ।।<br>
ਸੁਭਰ ਭਰੇ ਪ੍ਰੇਮ੍ ਰਸ ਰੰਗ।।<br>
ਉਪਜੈ ਚਾਉ ਸਾਧ ਕੈ ਸੰਗਿ।।<br>
ਪਰੇ ਸਰਨਿ ਆਨ ਸਭ ਤਿਆਗਿ।।<br>
ਅੰਤਰਿ ਪ੍ਰਗਾਸ ਅਨਦਿਨੁ ਲਿਵਲਾਗਿ।।<br>
ਬਡਭਾਗੀ ਜਪਿਆ ਪ੍ਰਭੁ ਸੋਇ।।<br>
ਨਾਨਕ ਨਾਮਿ ਰਤੇ ਸੁਖੁ ਹੋਇ।। (20/2)

ਪਹਿਲੇ ਵਿਸਮਾਦ ਤੇ ਇਸ ਵਿਸਮਾਦ ਵਿੱਚ ਫ਼ਰਕ ਇਹ ਹੈ ਕਿ ਉਹ ਅਸਥਾਈ ਸਾਬਤ ਹੋਇਆ ਸੀ ਤੇ ਇਹ ਸਥਾਈ ਸਿੱਧ ਹੁੰਦਾ ਹੈ। ਕਈ ਸਿਆਣੇ ਇਉਂ ਭੀ ਕਹਿੰਦੇ ਹਨ ਕਿ ਉਸ ਸਮੇ ਸਾਧਕ ਤੇ ਨਿਰੰਕਾਰ ਵਿੱਚ ਪ੍ਰੇਮੀ ਤੇ ਪ੍ਰੀਤਮ ਦਾ ਫ਼ਰਕ ਬਣਿਆ ਰਿਹਾ ਸੀ ਤੇ ਹੁਣ ਪੂਰਨ ਅਭੇਦਤਾ ਹੋ ਗਈ ਹੈ। ਜਦ ਹਉਮੈ ਸੰਪੂਰਨ ਤੌਰ ਤੇ ਸਮਾਪਤ ਹੋ ਜਾਏ ਤਾਂ ਸਾਧਕ ਆਪਣੀ ਵੱਖਰੀ ਹੋਂਦ ਦਾ ਅਹਿਸਾਸ ਕਿਸ ਆਧਾਰ ਉੱਤੇ ਕਰ ਸਕਦਾ ਹੈ ? ਇਹ ਏਕਤਾ ਦੀ ਅਵਸਥਾ ਹੈ :

ਕਬਹੂ ਸਾਧ ਸੰਗਤਿ ਇਹੁ ਪਾਵੈ।।<br>
ਉਸੁ ਅਸਥਾਨ ਤੇ ਬਹੁਰਿ ਨ ਆਵੈ।।<br>
ਅੰਤਰਿ ਹੋਇ ਗਿਆਨ ਪਰਗਾਸੁ।।<br>
ਉਸੁ ਅਸਥਾਨ ਕਾ ਨਹੀ ਬਿਨਾਸੁ।।<br>
ਮਨ ਤਨ ਨਾਮਿ ਰਤੇ ਇਕ ਰੰਗਿ।।<br>
ਸਦਾ ਬਸਹਿ ਪਾਰਬ੍ਰਹਮ ਕੈ ਸੰਗਿ।।<br>
ਜਿਉ ਜਲ ਮਹਿ ਜਲੁ ਆਇ ਖਟਾਨਾ।।<br>
ਤਿਉ ਜੋਤੀ ਸੰਗਿ ਜੋਤਿ ਸਮਾਨਾ।।<br>
ਮਿਟਿ ਗਏ ਗਵਨ ਪਾਏ ਬਿਸ੍ਰਾਮ।।<br>
ਨਾਨਕ ਪ੍ਰਭ ਕੈ ਸਦ ਕੁਰਬਾਨ।। (11/8)

ਇਹ ਵਜਦ ਭਰੀ ਦਸ਼ਾ ਬਹੁਤੀ ਦੇਰ ਕਾਇਮ ਨਹੀਂ ਰਹਿ ਸਕਦੀ। ਸਮਾ ਪਾ ਕੇ ਸਾਧਕ ਸੁੱਧ ਸੰਭਾਲਦਾ ਹੈ ਤੇ ਆਲੇ ਪੁਦਾਲੇ ਤੋਂ ਚੇਤਨ ਹੁੰਦਾ ਹੈ। ਪਰ ਹੁਣ ਉਹ ਆਪਣੀ ਪੁਰਾਣੀ ਦਸ਼ਾ ਨੂੰ ਕਦੇ

ਵੀ ਦੋਬਾਰਾ ਪ੍ਰਾਪਤ ਨਹੀਂ ਕਰ ਸਕਦਾ। ਜਦ ਉਹ ਅੱਖਾਂ ਖੋਲ੍ਹ ਕੇ ਸ੍ਰਿਸ਼ਟੀ ਨੂੰ ਦੇਖਦਾ ਹੈ ਤਾਂ ਆਪਣੇ ਅੰਦਰ ਵੱਸਦੇ ਨਿਰੰਕਾਰ ਦੀ ਅੰਸ਼ ਬਾਹਰ ਵੀ ਹਰ ਥਾਂ ਵਿਆਪਕ ਅਨੁਭਵ ਕਰਦਾ ਹੈ। ਪਹਿਲੇ ਵਿਸਮਾਦਿਕ ਅਨੁਭਵ ਵੇਲੇ ਉਸ ਨੂੰ ਪ੍ਰਤੀਤ ਹੁੰਦਾ ਸੀ ਜਿਵੇਂ ਕਾਦਰ ਕੁਦਰਤ ਵਿੱਚ ਵੱਸਦਾ ਹੈ, ਹੁਣ ਲਗਦਾ ਹੈ ਜਿਵੇਂ ਕੁਦਰਤ ਕਾਦਰ ਵਿੱਚ ਵੱਸਦੀ ਹੈ ਜਾਂ ਇਸ ਦਾ ਹੀ ਰੂਪ ਹੈ। ਓਦੋਂ ਕਾਦਰ ਤੇ ਕੁਦਰਤ ਵਿਚ ਭੇਦ ਸੀ, ਹੁਣ ਕੁਦਰਤ ਆਤਮਿਕ ਲੱਛਣਾਂ ਵਾਲੀ ਹੋ ਨਿਬੜਦੀ ਹੈ, ਭੌਤਿਕ ਲੱਛਣ ਪਿੱਛੇ ਛੱਡ ਆਉਂਦੀ ਹੈ। ਜਦ ਸਾਧਕ ਦੀ ਹਉਮੈ ਮਿਟੀ ਤਾਂ ਨਾਲ ਹੀ ਸ੍ਰਿਸ਼ਟੀ ਦੀ ਭੌਤਿਕਤਾ ਵੀ ਮਿਟ ਗਈ। ਭੌਤਿਕ ਸ੍ਰਿਸ਼ਟੀ ਮਾਇਆ ਹੈ, ਨਾਸ਼ਵਾਨ ਹੈ, ਕੂੜ ਹੈ, ਭਰਮ ਹੈ, ਭੁਲੇਖਾ ਹੈ। ਸੁੰਨ ਸਮਾਧੀ ਖੁਲ੍ਹਣ ਬਾਅਦ ਦੇਖੀ ਸ੍ਰਿਸ਼ਟੀ ਸੱਚੀ ਹੈ, ਆਤਮਿਕ ਹੈ, ਬ੍ਰਹਮ-ਸਰੂਪ ਹੈ :

ਸੋ ਅੰਤਰਿ ਸੋ ਬਾਹਰਿ ਅਨੰਤ॥
ਘਟਿ ਘਟਿ ਬਿਆਪਿ ਰਹਿਆ ਭਗਵੰਤ॥
ਧਰਨ ਮਾਹਿ ਆਕਾਸ ਪਇਆਲ॥
ਸਰਬ ਲੋਕ ਪੂਰਨ ਪ੍ਰਤਿਪਾਲ॥
ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥
ਜੈਸੀ ਆਗਿਆ ਤੈਸਾ ਕਰਮੁ॥
ਪਉਣ ਪਾਣੀ ਬੈਸੰਤਰ ਮਾਹਿ॥
ਚਾਰਿ ਕੁੰਟ ਦਹਦਿਸੇ ਸਮਾਹਿ॥
ਤਿਸ ਤੇ ਭਿੰਨ ਨਹੀ ਕੋ ਠਾਉ॥
ਗੁਰਪ੍ਰਸਾਦਿ ਨਾਨਕ ਸੁਖ ਪਾਉ॥ (23/2)

ਸੁੰਨ ਸਮਾਧੀ ਵਿੱਚ ਨਿਰੰਕਾਰ ਦੇ ਨਿਰਗੁਣ ਰੂਪ ਦਾ, ਅਫੁਰ ਬ੍ਰਹਮ ਦਾ, ਅਨੁਭਵ ਹੁੰਦਾ ਹੈ, ਸਮਾਧੀ ਖੁਲ੍ਹਣ ਬਾਅਦ ਸਰਗੁਣ ਬ੍ਰਹਮ ਉਸ ਦੀ ਥਾਂ ਲੈਂਦਾ ਹੈ। ਅਸੀਂ ਪਿੱਛੇ ਇਸ ਦਸ਼ਾ ਬਾਰੇ ਕਹਿ ਆਏ ਹਾਂ ਕਿ ਸਿਰਫ਼ ਸ੍ਰਿਸ਼ਟੀ ਹੀ ਨਹੀਂ, ਸਾਧਕ ਦਾ ਆਪਣਾ ਸਰੀਰ ਵੀ ਆਤਮਾਇਆ ਜਾਂਦਾ ਹੈ, ਉਸ ਦਾ ਪ੍ਰਾਣ ਤੇ ਮਨ ਵੀ ਆਤਮਾਏ ਜਾਂਦੇ ਹਨ, ਬੁੱਧੀ ਵੀ ਆਤਮਾਈ ਜਾਂਦੀ ਹੈ। ਉਸ ਨੂੰ ਸਿਵਾਏ ਬ੍ਰਹਮ ਦੇ ਹੋਰ ਕਿਸੇ ਸ਼ੈ ਦਾ ਅਨੁਭਵ ਹੋ ਨਹੀਂ ਸਕਦਾ :

(ੳ) ਸਚੁ ਕਰਣੀ ਸਚੁ ਤਾਕੀ ਰਹਤ॥
ਸਚੁ ਹਿਰਦੈ ਸਤਿ ਮੁਖਿ ਕਹਤ॥
ਸਾਚੀ ਦ੍ਰਿਸਟੁ ਸਾਚਾ ਆਕਾਰੁ॥
ਸਚੁ ਵਰਤੈ ਸਾਚਾ ਪਾਸਾਰੁ॥
ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ॥
ਨਾਨਕ ਸੋ ਜਨੁ ਸਚਿ ਸਮਾਤਾ॥ (15/8)

ਸ੍ਰਿਸ਼ਟੀ ਦੀ ਸਤਿਤਾ ਬਾਰੇ ਸੁਖਮਨੀ ਦੀਆਂ ਕਈ ਪ੍ਰਸਿੱਧ ਤੁਕਾਂ ਇਸ ਦਰਜੇ ਦੇ ਅਨੁਭਵ ਨਾਲ ਸੰਬੰਧ ਰੱਖਦੀਆਂ ਹਨ। ਸਾਧਾਰਨ ਦ੍ਰਿਸ਼ਟੀ ਜਦੋਂ ਸ੍ਰਿਸ਼ਟੀ ਨੂੰ ਦੇਖਦੀ ਹੈ ਤਾਂ ਇਸ ਦਾ ਇੰਦ੍ਰਾਵੀ ਅਨੁਭਵ ਲੈਂਦੀ ਹੈ। ਇਸ ਤਰ੍ਹਾਂ ਦੇ ਅਨੁਭਵ ਨਾਲ ਸ੍ਰਿਸ਼ਟੀ ਦਾ ਜੋ ਸੰਕਲਪ ਬਣਦਾ ਹੈ ਉਸ ਨੂੰ ਗੁਰੂ ਅਰਜਨ ਸਤਿ ਨਹੀਂ ਮੰਨਦੇ। ਇਸ ਸੰਕਲਪ ਨੂੰ ਮਿਥਿਆ ਦਰਸਾਉਣ ਵਿਚ ਉਨ੍ਹਾਂ ਨੇ ਕੋਈ ਕਸਰ

ਨਹੀਂ ਛੱਡੀ। ਜਦੋਂ ਸਾਧਾਰਨ ਮਨੁੱਖ ਆਪਣੀ ਹਉਮੈ ਮੇਟ ਕੇ ਆਤਮਿਕ ਦ੍ਰਿਸ਼ਟੀ ਪੈਦਾ ਕਰ ਲੈਂਦਾ ਹੈ ਤਾਂ ਉਸ ਨਵੀਂ ਦ੍ਰਿਸ਼ਟੀ ਨਾਲ ਦੇਖੀ ਸ੍ਰਿਸ਼ਟੀ ਸਤਿ ਹੈ। ਗੁਰੂ ਸਾਹਿਬ ਸਪਸ਼ਟ ਕਰਦੇ ਹਨ ਕਿ ਸੱਭ ਕੁਝ ਸਤਿ ਤਾਂ ਹੈ ਪਰ ਹਰੇਕ ਲਈ ਨਹੀਂ, ਬੁੱਝਣਹਾਰ ਲਈ ਹੀ :

ਚਰਨ ਸਤਿ ਸਤਿ ਪਰਸਨਹਾਰ।।
ਪੂਜਾ ਸਤਿ ਸਤਿ ਸੇਵਦਾਰ।।
ਸਤਿ ਦਰਸਨੁ ਸਤਿ ਪੇਖਨਹਾਰ।।
ਨਾਮੁ ਸਤਿ ਸਤਿ ਧਿਆਵਨਹਾਰ।।
ਆਪਿ ਸਤਿ ਸਤਿ ਸਭ ਧਾਰੀ।।
ਆਪੇ ਗੁਣਿ ਆਪੇ ਗੁਣਕਾਰੀ।।
ਸਬਦੁ ਸਤਿ ਸਤਿ ਪ੍ਰਭੁ ਬਕਤਾ।।
ਸੁਰਤਿ ਸਤਿ ਸਤਿ ਜਸੁ ਸੁਨਤਾ।।
ਬੁਝਨਹਾਰ ਕਉ ਸਤਿ ਸਭ ਹੋਇ।।
ਨਾਨਕ ਸਤਿ ਸਤਿ ਪ੍ਰਭੁ ਸੋਇ।। (17/1)

ਇਸ ਪਉੜੀ ਵਿੱਚ ਸ੍ਰਿਸ਼ਟੀ ਦੀ ਸਤਿਤਾ ਨਾਲੋਂ ਬੁੱਝਣਹਾਰ ਤੇ ਉਸਦੇ ਵਿਅਕਤਿਤ੍ਵ ਦੇ ਅੰਗਾਂ ਦੀ ਸਤਿਤਾ ਉੱਤੇ ਵਧੇਰੇ ਜ਼ੋਰ ਹੈ। ਸ੍ਰਿਸ਼ਟੀ ਦੀ ਸਤਿਤਾ ਦਾ ਵਰਣਨ ਹੇਠਲੀ ਪਉੜੀ ਵਿੱਚ ਹੈ :

ਆਪਿ ਸਤਿ ਕੀਆ ਸਭੁ ਸਤਿ।।
ਤਿਸੁ ਪ੍ਰਭ ਤੇ ਸਗਲੀ ਉਤਪਤਿ।।
ਤਿਸੁ ਭਾਵੈ ਤਾ ਕਰੇ ਬਿਸਥਾਰੁ।।
ਤਿਸੁ ਭਾਵੈ ਤਾ ਏਕੰਕਾਰੁ।।
ਅਨਿਕ ਕਲਾ ਲਖੀ ਨਹ ਜਾਇ।।
ਜਿਸੁ ਭਾਵੈ ਤਿਸੁ ਲਏ ਮਿਲਾਇ।।
ਕਵਨ ਨਿਕਟਿ ਕਵਨ ਕਹੀਐ ਦੂਰਿ।।
ਆਪੇ ਆਪਿ ਆਪ ਭਰਪੂਰਿ।।
ਅੰਤਰਗਤਿ ਜਿਸੁ ਆਪਿ ਜਨਾਏ।।
ਨਾਨਕ ਤਿਸੁ ਜਨ ਆਪਿ ਬੁਝਾਏ।। (23/5)

ਸ੍ਰਿਸ਼ਟੀ ਦੀ ਸਤਿਤਾ ਨੂੰ ਜਦੋਂ ਰਹੱਸਵਾਦੀ ਅਨੁਭਵ ਕਰਦਾ ਹੈ ਤਾਂ ਉਸ ਦੇ ਇਸ ਅਨੁਭਵ ਨੂੰ ਕਈ ਵਾਰੀ ਗਿਆਨ ਜਾਂ ਬ੍ਰਹਮ-ਗਿਆਨ ਕਿਹਾ ਜਾਂਦਾ ਹੈ। ਵੇਦਾਂਤ ਵਿੱਚ ਬ੍ਰਹਮ-ਗਿਆਨ ਦੀ ਪ੍ਰਾਪਤੀ ਦਾ ਬਹੁਤ ਵਰਣਨ ਹੈ। ਇੱਕ ਅੰਗ੍ਰੇਜ਼ ਲੇਖਕ, ਪਾਲ ਬਰੰਟਨ, ਨੇ ਕਿਹਾ ਹੈ ਕਿ ਬ੍ਰਹਮ-ਗਿਆਨ ਦੀ ਪ੍ਰਾਪਤੀ ਰਹੱਸਵਾਦ ਤੋਂ ਉਪਰਲਾ ਦਰਜਾ ਹੈ। ਉਹ ਸ਼ਾਇਦ ਵਜਦ ਜਾਂ ਸਮਾਧੀ ਦੇ ਦਰਜੇ ਨੂੰ ਹੀ ਰਹੱਸਵਾਦ ਦਾ ਉੱਚਤਮ ਦਰਜਾ ਮੰਨਦਾ ਹੈ। ਪਰ ਇਹ ਮਸਲਾ ਰਹੱਸਵਾਦੀ ਵਿਅਕਤੀ ਦੇ ਜੀਵਨ ਦੇ ਵਿਭਿੰਨ ਅੰਗਾਂ ਨੂੰ ਵਰਣਨ ਕਰਨ ਦਾ ਹੈ। ਉਸਦੇ ਅਨੁਭਵ ਨੂੰ ਵਰਣਨ ਕਰਨ ਵੇਲੇ ਜੇ ਅਸੀਂ ਉਸ ਦੇ ਸ੍ਰਿਸ਼ਟੀ ਦੇ ਸੱਚ ਨੂੰ ਦੇਖਣ ਤੇ ਸਮਝਣ ਵਾਲੇ ਪੱਖ ਨੂੰ ਮੁੱਖ ਰੱਖੀਏ ਤਾਂ ਉਸ ਪੱਖ

ਨੂੰ ਬ੍ਰਹਮ-ਗਿਆਨ ਕਹਾਂਗੇ; ਜੇ ਇਸ ਸਿਖਰਲੇ ਅਨੁਭਵ ਨੂੰ ਪ੍ਰੇਮ ਜੀਵਨ ਦੀ ਬਿੰਬਾਵਲੀ ਵਿੱਚ ਵਰਣਨ ਕਰੀਏ ਤਾਂ ਇਸ ਨੂੰ ਦੈਵੀ ਸੰਜੋਗ ਕਹਾਂਗੇ; ਜੇ ਇਸ ਅਨੁਭਵ ਤੱਕ ਪਹੁੰਚ ਚੁੱਕੇ ਵਿਅਕਤੀ ਦੇ ਕਰਮ ਵਾਲੇ ਪੱਖ ਤੋਂ ਇਸ ਨੂੰ ਵਰਣਨ ਕਰੀਏ ਤਾਂ ਇਸ ਨੂੰ ਆਗਿਆਕਾਰੀ ਕਹਾਂਗੇ। ਉਹ ਜੋ ਕਰਦਾ ਹੈ ਨਿਰੰਕਾਰ ਦਾ ਕਰਾਇਆ ਕਰਦਾ ਹੈ, ਉਸ ਦੇ ਹੁਕਮ ਦੀ ਪਾਲਣਾ ਕਰਦਾ ਹੈ, ਉਸ ਦੀ ਸੇਵਾ ਕਰਦਾ ਹੈ। ਉਹ ਕਰਮ ਕਰਨ ਵੇਲੇ ਆਪਣੀ ਮਰਜ਼ੀ ਨਹੀਂ ਵਰਤਦਾ। ਆਪਣੀ ਮਰਜ਼ੀ ਹਉਮੈ ਵਾਲਾ ਮਨੁੱਖ ਹੀ ਵਰਤਦਾ ਹੈ; ਜਿਸ ਦੀ ਹਉਮੈ ਖ਼ਤਮ ਹੋ ਗਈ, ਉਸ ਦੀ ਆਪਣੀ ਮਰਜ਼ੀ ਰਹਿੰਦੀ ਹੀ ਨਹੀਂ ਜਾਂ ਕਹੋ ਉਸ ਦੀ ਮਰਜ਼ੀ ਨਿਰੰਕਾਰ ਦੀ ਮਰਜ਼ੀ ਨਾਲ਼ ਇੱਕਸੁਰ ਹੋ ਜਾਂਦੀ ਹੈ। ਜਿਸ ਤਰ੍ਹਾਂ ਮਸ਼ੀਨ ਦਾ ਛੋਟਾ ਪਹੀਆ ਵੱਡੇ ਪਹੀਏ ਨਾਲ਼ ਇੱਕਸੁਰ ਹੋ ਕੇ ਚੱਲਦਾ ਹੈ ਉਸੇ ਤਰ੍ਹਾਂ ਰਹੱਸਵਾਦੀ ਦੀ ਇਰਾਦਾ-ਸ਼ਕਤੀ ਜਾਂ ਇੱਛਾ-ਸ਼ਕਤੀ ਨਿਰੰਕਾਰ ਦੇ ਹੁਕਮ ਨਾਲ ਇੱਕਸੁਰ ਹੋ ਜਾਂਦੀ ਹੈ। ਉਸ ਨੂੰ ਰਾਜਸੀ ਬਿੰਬਾਵਲੀ ਵਰਤਦੇ ਹੋਏ ਨਿਰੰਕਾਰ ਪਾਤਸ਼ਾਹ ਦਾ ਗੁਲਾਮ, ਦਾਸ ਜਾਂ ਸੇਵਕ ਵੀ ਕਹਿ ਸਕਦੇ ਹਾਂ। ਸਾਧਕ ਰਹੱਸਵਾਦੀ ਵਿਕਾਸ ਦ ਸਿਖਰ ਉੱਤੇ ਪੁੱਜ ਕੇ ਵੀ ਦਾਸ ਹੈ, ਚਾਹੇ ਦੂਸਰੇ ਪੱਖੋਂ ਉਹ ਨਿਰੰਕਾਰ ਦੇ ਸੰਜੋਗ ਨੂੰ ਪ੍ਰਾਪਤ ਕਰ ਚੁੱਕਾ ਉਸ ਦਾ ਪ੍ਰੇਮੀ ਵੀ ਹੈ। ਰਹੱਸਵਾਦ ਦੇ ਸਿਖਰ ਨੂੰ ਮਨੁੱਖੀ ਭਾਸ਼ਾ ਵਿੱਚ ਵਰਣਨ ਕਰਨਾ ਅਤਿਅੰਤ ਕਠਨ ਹੈ, ਇਸ ਲਈ ਕਦੀ ਗਿਆਨ ਵਾਲੇ ਜੀਵਨ-ਪੰਖ ਦੀ, ਕਦੀ ਪ੍ਰੇਮ ਵਾਲੇ ਜੀਵਨ-ਪੱਖ ਦੀ ਤੇ ਕਦੀ ਕਰਮ ਵਾਲੇ ਜੀਵਨ-ਪੱਖ ਦੀ ਸ਼ਬਦਾਵਲੀ ਦੀ ਸਹਾਇਤਾ ਲਈ ਜਾਂਦੀ ਹੈ।

''ਬ੍ਰਹਮ-ਗਿਆਨ'', ''ਦੈਵੀ ਸੰਜੋਗ'' ਤੇ ''ਆਗਿਆਕਾਰੀ'' ਬਹੁਤੇ ਵੱਖ-ਵੱਖ ਦਰਜਿਆਂ ਦੇ ਸੂਚਕ ਪਦ ਨਹੀਂ, ਇੱਕੋ ਹੀ ਦਰਜੇ ਦੇ ਵੱਖ ਵੱਖ ਪੱਖਾਂ ਨੂੰ ਵਰਣਨ ਕਰਨ ਵਾਲੇ ਤਿੰਨ ਪਦ ਹਨ। ਸੁਖਮਨੀ ਵਿੱਚ ਪ੍ਰੇਮ ਜੀਵਨ ਦੀ ਸੰਜੋਗ, ਵਿਜੋਗ ਵਾਲੀ ਸ਼ਬਦਾਵਲੀ ਨੂੰ ਬਹੁਤ ਘੱਟ ਵਰਤਿਆ ਗਿਆ ਹੈ। ਗੁਰੂ ਅਰਜਨ ਸਾਹਿਬ ਨੇ ਆਪਣੀ ਬਾਣੀ ਵਿੱਚ ਹੋਰ ਕਈ ਥਾਂ ਅਜਿਹੀ ਸ਼ਬਦਾਵਲੀ ਵਰਤੀ ਹੈ ਪਰ ਸੁਖਮਨੀ ਵਿੱਚ ਉਨ੍ਹਾਂ ਨੇ ਰਹੱਸਵਾਦੀ ਸਿਖਰ ਦੇ ਬ੍ਰਹਮ-ਗਿਆਨ ਤੇ ਆਗਿਆਕਾਰੀ ਵਾਲੇ ਪੱਖਾਂ ਨੂੰ ਵਧੇਰੇ ਮਾਤਰਾ ਵਿੱਚ ਵਰਣਨ ਕੀਤਾ ਹੈ। ਬ੍ਰਹਮ-ਗਿਆਨ ਦੇ ਵਰਣਨ ਦੇ ਕੁਝ ਪ੍ਰਮਾਣ ਅਸੀਂ ਉੱਪਰ ਸ੍ਰਿਸ਼ਟੀ ਦੀ ਸਤਿਤਾ ਦੇ ਪ੍ਰਕਰਣ ਵਿਚ ਦੇ ਆਏ ਹਾਂ, ਹੁਣ ਆਗਿਆਕਾਰੀ ਦੇ ਕੁਝ ਪ੍ਰਮਾਣ ਦੇਖੀਏ :

ਜਨੁ ਲਾਗਾ ਹਰਿ ਏਕੈ ਨਾਇ।।
ਤਿਸ ਕੀ ਆਸ ਨ ਬਿਰਥੀ ਜਾਇ।।
ਸੇਵਕ ਕਉ ਸੇਵਾ ਬਨਿ ਆਈ।।
ਹੁਕਮੁ ਬੂਝਿ ਪਰਮਪਦੁ ਪਾਈ।।
ਇਸ ਤੇ ਊਪਰਿ ਨਹੀ ਬੀਚਾਰੁ।।
ਜਾ ਕੈ ਮਨਿ ਬਸਿਆ ਨਿਰੰਕਾਰੁ।। (22/4)

ਪੁੱਗੇ ਹੋਏ ਰਹੱਸਵਾਦੀ ਮਨੁੱਖ ਜਗਤ ਵਿੱਚ ਜੋ ਕਰਮ ਕਰਦੇ ਹਨ ਉਹ ਕਈ ਵਾਰੀ ਸਮਾਜਿਕ ਜਾਂ ਰਾਜਸੀ ਜੀਵਨ ਦੇ ਮਹਾਨ ਕਾਰਨਾਮੇ ਹੁੰਦੇ ਹਨ ਪਰ ਉਨ੍ਹਾਂ ਦਾ ਸੱਭ ਤੋਂ ਮਹੱਤ੍ਵਪੂਰਨ ਕਰਮ ਹੋਰਨਾਂ ਮਨੁੱਖਾਂ ਨੂੰ ਰਹੱਸਵਾਦ ਦੇ ਰਾਹ ਪਾਉਣਾ ਹੁੰਦਾ ਹੈ। ਇਸ ਨੂੰ ਭੀ ਉਹ ਨਿਰੰਕਾਰ ਦੀ ਆਗਿਆ ਦੀ ਪਾਲਣਾ ਕਹਿੰਦੇ ਤੇ ਆਪਣੇ ਆਪ ਨੂੰ ਉਸ ਦਾ ਸੇਵਕ ਮੰਨਦੇ ਹਨ :

ਜਿਨ ਪ੍ਰਭੁ ਜਾਤਾ ਸੁ ਸੋਭਾਵੰਤ॥
ਸਗਲ ਸੰਸਾਰੁ ਉਧਰੈ ਤਿਨ ਮੰਤ॥
ਪ੍ਰਭ ਕੇ ਸੇਵਕ ਸਗਲ ਉਧਾਰਨ॥
ਪ੍ਰਭ ਕੇ ਸੇਵਕ ਦੂਖ ਬਿਸਾਰਨ॥
ਆਪੇ ਮੇਲਿ ਲਏ ਕਿਰਪਾਲ॥
ਗੁਰ ਕਾ ਸਬਦ ਜਪਿ ਭਏ ਨਿਹਾਲ॥ (14/7)

ਪੁੱਗਿਆ ਹੋਇਆਂ ਰਹੱਸਵਾਦੀ ਕਰਮ ਦੇ ਖੇਤਰ ਵਿੱਚ ਪਰਉਪਕਾਰੀ ਹੁੰਦਾ ਹੈ, ਪ੍ਰੇਮ ਦੇ ਜੀਵਨ ਵਿੱਚ ਆਪਣੇ ਅੰਦਰ ਸੰਜੋਗ ਦਾ ਅਨੰਦ ਮਾਣਦਾ ਹੈ ਤੇ ਗਿਆਨ ਦੇ ਖੇਤਰ ਵਿੱਚ ਬ੍ਰਹਮ-ਗਿਆਨ ਪ੍ਰਾਪਤ ਕਰਦਾ ਹੈ। ਸੁਖਮਨੀ ਦੀ ਅੱਠਵੀਂ ਅਸ਼ਟਪਦੀ ਵਿੱਚ ਬ੍ਰਹਮ-ਗਿਆਨੀ ਦੇ ਤਿੰਨੇ ਪੱਖ ਵਰਣਿਤ ਹਨ।

# ਸਮਾਜਿਕ ਦ੍ਰਿਸ਼ਟੀਕੋਣ ਤੋਂ ਸੁਖਮਨੀ

ਸੁਖਮਨੀ ਵਿਚ ਗੁਰੂ ਅਰਜਨ ਸਾਹਿਬ ਨੇ ਆਪਣੇ ਕਿਸੇ ਸਮਕਾਲੀ ਵਿਅਕਤੀ ਦਾ ਨਾਂ ਨਹੀਂ ਲਿਆ, ਨਾ ਕਿਸੇ ਸਮਕਾਲੀ ਇਤਿਹਾਸਕ ਘਟਨਾ ਦਾ ਜ਼ਿਕਰ ਕੀਤਾ ਹੈ। ਜਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਬਾਬਰਵਾਣੀ ਵਿੱਚ ਇਤਿਹਾਸਕ ਵਿਅਕਤੀਆਂ ਜਾਂ ਘਟਨਾਵਾਂ ਵੱਲ ਸੰਕੇਤ ਕੀਤੇ ਤੇ ਉਨ੍ਹਾਂ ਬਾਰੇ ਆਪਣੇ ਭਾਵੁਕ ਤੇ ਬੌਧਿਕ ਪ੍ਰਤਿਕਰਮ ਦਰਸਾਏ ਹਨ ਉਸ ਤਰ੍ਹਾਂ ਦਾ ਕੋਈ ਵਰਣਨ ਸੁਖਮਨੀ ਵਿੱਚ ਨਹੀਂ, ਨਾ ਹੀ ਇੱਥੇ ਇਸਤ੍ਰੀਆਂ, ਨੀਚ ਜਾਤੀਆਂ ਜਾਂ ਸੰਪਰਦਾਇਕ ਵਿਰੋਧਾਂ ਦੀਆਂ ਸੱਮਸਿਆਵਾਂ ਨੂੰ ਛੋਹਿਆ ਗਿਆ ਹੈ। ਆਪਣੇ ਸਮੇ ਵਿੱਚ ਵਿਚਰ ਰਹੇ ਜੋਗੀਆਂ, ਬ੍ਰਾਹਮਣਾਂ, ਕਾਜ਼ੀਆਂ, ਜਗੀਰਦਾਰਾਂ, ਸ਼ਾਹਾਂ, ਹਾਕਮਾਂ, ਆਦਿਕ ਦੇ ਅਨਮਨੁੱਖੀ ਵਿਹਾਰ ਉੱਤੇ ਵੀ ਉਨ੍ਹਾਂ ਨੇ ਇਸ ਬਾਣੀ ਵਿੱਚ ਕੋਈ ਵਿਸ਼ੇਸ਼ ਆਲੋਚਨਾ ਨਹੀਂ ਕੀਤੀ, ਜਿਸ ਤਰ੍ਹਾਂ ਗੁਰੂ ਨਾਨਕ ਸਾਹਿਬ ਨੇ ਆਪਣੀਆਂ ਰਚਿਤ ਕਈ ਵਾਰਾਂ ਵਿੱਚ ਕੀਤੀ ਹੈ। ਤੀਸਰੀ ਅਸ਼ਟਪਦੀ ਵਿੱਚ ਨਾਮ ਦੀ ਤੁਲਨਾ ਹੋਰ ਧਾਰਮਿਕ ਸਾਧਨਾਂ, "ਜਾਪ ਤਾਪ ਗਿਆਨ ਸਭਿ ਧਿਆਨ", ਆਦਿਕ ਨਾਲ ਕੀਤੀ ਹੈ ਪਰ ਇਨ੍ਹਾਂ ਦਾ ਅਭਿਆਸ ਕਰਨ ਵਾਲੀਆਂ ਸ੍ਰੇਣੀਆਂ ਨੂੰ ਵਿਸ਼ੇਸ਼ ਤੌਰ ਉੱਤੇ ਦ੍ਰਿਸ਼ਟੀਗੋਚਰ ਨਹੀਂ ਕੀਤਾ। ਹੋਰ ਥਾਂ ਭੇਖ ਤੇ ਦੰਭ ਦਾ ਖੰਡਣ ਕਾਫ਼ੀ ਹੈ ਪਰ ਉਹ ਵੀ ਸਾਧਾਰਨ ਰੂਪ ਵਿੱਚ ਹੈ। ਕਈ ਥਾਂ ਅਕ੍ਰਿਤਘਣਾਂ, ਦੁਰਾਚਾਰੀਆਂ ਤੇ ਸਾਕਤਾਂ ਦੀ ਭਰਪੂਰ ਨਿਖੇਧੀ ਹੈ ਪਰ ਉਹ ਵੀ ਇਤਿਹਾਸਕ ਪ੍ਰਕਰਣ ਵਿੱਚ ਨਹੀਂ, ਸਿਧਾਂਤਕ ਪਿਛੋਕੜ ਵਿੱਚ ਹੈ। ਨੌਵੀਂ ਅਸ਼ਟਪਦੀ ਵਿੱਚ ਅਪਰਸਾਂ, ਵੈਸ਼ਨਵਾਂ, ਭਗਉਤੀਆਂ, ਪੰਡਿਤਾਂ, ਰਾਮਦਾਸਾਂ, ਤੇ ਜੀਵਨ-ਮੁਕਤਾਂ ਵੱਲ ਇਸ਼ਾਰੇ ਹਨ ਪਰ ਉਨ੍ਹਾਂ ਦੀ ਨਿੱਘਰੀ ਦਸ਼ਾ ਨੂੰ ਚਿੱਤਰਨ ਦੀ ਬਜਾਏ ਆਪਣੇ ਰਹੱਸਵਾਦੀ ਚੌਖਟੇ ਵਿੱਚ ਰੱਖ ਕੇ ਉਨ੍ਹਾਂ ਦੀ ਨਵੀਂ ਪਰਿਭਾਸ਼ਾ ਦਿੱਤੀ ਹੈ। ਅੱਠਵੀਂ ਅਸ਼ਟਪਦੀ ਵਿੱਚ ਇਹੋ ਵਤੀਰਾ ਬ੍ਰਹਮ-ਗਿਆਨੀ ਦੇ ਸੰਬੰਧ ਵਿਚ ਅਪਣਾਇਆ ਹੈ। ਦਸਵੀਂ ਅਸ਼ਟਪਦੀ ਵਿੱਚ ਧਾਰਮਿਕ ਸ਼੍ਰੇਣੀਆਂ ਦੀਆਂ ਸੂਚੀਆਂ ਜ਼ਰੂਰ ਮੌਜੂਦ ਹਨ ਪਰ ਉਹ ਨਿਰੰਕਾਰ ਦੀ ਰਚੀ ਸ੍ਰਿਸ਼ਟੀ ਦੀ ਬੇਅੰਤਤਾ ਦੇ ਪ੍ਰਮਾਣ ਵਜੋਂ ਹਨ, ਸਮਾਜਿਕ ਚਿੱਤਰ ਵਜੋਂ ਨਹੀਂ। ਇਸੇ ਤਰ੍ਹਾਂ ਹੀ ਯਾਰ੍ਹਵੀਂ ਅਸ਼ਟਪਦੀ ਵਿੱਚ ਨਿਰੰਕਾਰ ਦੇ ਹੁਕਮ ਅਧੀਨ ਚੱਲਣ ਵਾਲੀ ਸ੍ਰਿਸ਼ਟੀ ਦੇ ਅੰਗਾਂ ਦੇ ਪ੍ਰਮਾਣਾਂ ਵਜੋਂ ਕਈ ਧਾਰਮਿਕ ਤੇ ਗ਼ੈਰ-ਧਾਰਮਿਕ ਸ੍ਰੇਣੀਆਂ ਦੇ ਨਾਂ ਆਏ ਹਨ। ਤੇਰ੍ਹਵੀਂ ਅਸ਼ਟਪਦੀ ਵਿੱਚ ਸੰਤਾਂ ਦੀ ਨਿੰਦਾ ਕਰਨ ਵਾਲਿਆਂ ਨੂੰ ਅਤਿਅੰਤ ਨੀਵਾਂ ਤੇ ਦੈਵੀ ਦੰਡ ਦਾ ਭਾਗੀ ਮੰਨਿਆ ਹੈ ਪਰ ਇਹ ਨਹੀਂ ਦੱਸਿਆ ਕਿ ਸੁਖਮਨੀ ਦੇ ਲਿਖੇ ਜਾਣ ਸਮੇਂ ਕਿਨ੍ਹਾਂ ਸੰਤਾਂ ਦੀ ਕੌਣ ਲੋਕ ਨਿੰਦਾ ਕਰ ਰਹੇ ਸਨ। ਸਾਰੀ ਸੁਖਮਨੀ ਵਿੱਚ ਇਹੋ ਇੱਕ ਅਸ਼ਟਪਦੀ ਹੈ ਜਿਸ ਵਿੱਚ ਗੁਰੂ ਅਰਜਨ ਸਾਹਿਬ ਦਾ ਖੰਡਣੀ ਲਹਿਜਾ ਕਾਫ਼ੀ ਤਿੱਖਾ ਹੈ, ਨਹੀਂ ਤਾਂ ਆਮ ਤੌਰ ਉੱਤੇ ਉਹ ਇਸ ਬਾਣੀ ਵਿੱਚ ਖੰਡਣ ਨਾਲੋਂ ਮੰਡਣ ਨੂੰ ਤਰਜ਼ੀਹ ਦੇਂਦੇ ਹਨ। ਜਿਸ ਕਿਸੇ ਹੋਰ ਅਸ਼ਟਪਦੀ ਵਿੱਚ ਖੰਡਣ ਨੇ ਰਤਾ ਮਾਸਾ ਸਿਰ ਚੁੱਕਿਆ ਹੈ ਉਸ ਨੂੰ ਥੋੜ੍ਹੀ ਦੇਰ ਬਾਅਦ ਮੰਡਣ ਨੇ ਪਿੱਛੇ ਪਾ ਦਿੱਤਾ ਹੈ।

ਸਮਾਜਿਕ ਸ੍ਰੇਣੀਆਂ, ਵਿਅਕਤੀਆਂ ਤੇ ਘਟਨਾਵਾਂ ਦੀ ਸਿੱਧੀ ਆਲੋਚਨਾ ਕੋਈ ਖ਼ਾਸ ਨਾ ਹੋਣ ਕਰਕੇ ਸੁਖਮਨੀ ਦਾ ਸਮਾਜਿਕ ਅੰਸ਼ ਬਹੁਤ ਅਲਪ ਪ੍ਰਤੀਤ ਹੁੰਦਾ ਹੈ। ਪਰ ਫੇਰ ਵੀ ਸਮਾਜਿਕ

ਭਾਵਨਾ ਪੈਦਾ ਕਰਨ ਵਾਲੇ ਕੁਝ ਤੱਤ ਇਸ ਵਿੱਚ ਦੇਖੇ ਜਾ ਸਕਦੇ ਹਨ। ਸੱਭ ਤੋਂ ਮਹੱਤ੍ਵਪੂਰਨ ਤੱਤ ਵਿਸ਼ਵਾਰਥੀ ਦ੍ਰਿਸ਼ਟੀਕੋਣ ਦਾ ਹੈ ਜੋ ਆਪਣੇ ਅਰੰਭ ਤੋਂ ਅੰਤ ਤੱਕ ਇਹ ਬਾਣੀ ਉਪਜਾਉਣ ਦਾ ਜਤਨ ਕਰਦੀ ਹੈ। ਅਸੀਂ ਪਿੱਛੇ ਦੇਖ ਆਏ ਹਾਂ ਕਿ ਸਰਗੁਣ ਸਰੂਪ ਵਿੱਚ ਨਿਰੰਕਾਰ ਸਾਰੇ ਵਿਸ਼ਵ ਵਿੱਚ ਵਿਆਪਕ ਹੈ। ਜ਼ਰਾ ਫੇਰ ਇਸ ਪਾਸੇ ਨਜ਼ਰ ਮਾਰ ਲਈਏ :-

(ੳ) ਪਉਣ ਪਾਣੀ ਬੈਸੰਤਰ ਮਾਹਿ।।
ਚਾਰਿ ਕੁੰਟ ਦਹਦਿਸੇ ਸਮਾਹਿ।। (23/2)

(ਅ) ਨਾਮ ਕੇ ਧਾਰੇ ਸਗਲੇ ਜੰਤ।।
ਨਾਮ ਕੇ ਧਾਰੇ ਖੰਡ ਬ੍ਰਹਮੰਡ।। (16/5)

(ੲ) ਨਾਮ ਕੇ ਧਾਰੇ ਆਗਾਸ ਪਾਤਾਲ।।
ਨਾਮ ਕੇ ਧਾਰੇ ਸਗਲ ਆਕਾਰ।। (16/5)

ਅਣਗਿਣਤ ਆਕਾਸ਼ਾਂ ਤੇ ਪਾਤਾਲਾਂ, ਕਰੋੜਾਂ ਖੰਡਾਂ-ਬ੍ਰਹਿਮੰਡਾਂ, ਚਹੁੰ ਕੂੰਟਾਂ, ਦਸ ਦਿਸ਼ਾਵਾਂ, ਪੰਜ ਤੱਤਾਂ, ਅਨੇਕਾਂ ਆਕਾਰਾਂ ਤੇ ਬੇਅੰਤ ਜੀਆਂ-ਜੰਤਾਂ ਦਾ ਅਪਾਰ ਪਾਸਾਰਾ ਜਦ ਅਸੀਂ ਵਾਰ ਵਾਰ ਕਲਪਨਾ ਸਾਹਮਣੇ ਲਿਆਉਂਦੇ ਹਾਂ ਤਾਂ ਸਾਡਾ ਦ੍ਰਿਸ਼ਟੀਕੋਣ ਵੀ ਵਿਸ਼ਾਲ ਹੁੰਦਾ ਹੈ। ਵਿਸ਼ਵ ਪੁਲਾੜ ਵਿੱਚ ਵੀ ਦੂਰ ਦੂਰ ਤੱਕ ਫੈਲਿਆ ਹੋਇਆ ਹੈ ਤੇ ਕਾਲ ਵਿੱਚ ਅਣਮਿੱਥੇ ਸਮੇ ਤੋਂ ਚਲਿਆ ਆ ਰਿਹਾ ਹੈ। ਇਹ ਇੱਕ ਵਾਰੀ ਨਹੀਂ, ਅਨੇਕਾਂ ਵਾਰੀ ਥਾਪਿਆ ਤੇ ਉਥਾਪਿਆ ਗਿਆ ਹੈ। ਇਸ ਦੀ ਯੋਜਨਾ ਦੀਆਂ ਵਿਧੀਆਂ ਭੀ ਲੱਖਾਂ, ਕਰੋੜਾਂ ਹਨ। ਇਹ ਸੱਭ ਤਰ੍ਹਾਂ ਦੀ ਬੇਅੰਤਤਾ ਜਦ ਸਾਡੀ ਕਲਪਨਾ ਨੂੰ ਹਲੂਣਾ ਦੇਂਦੀ ਹੈ ਤਾਂ ਇਸ ਦਾ ਇੱਕ ਅਵੱਸ਼ ਪ੍ਰਭਾਵ ਸਾਡੇ ਮਨਾਂ ਉੱਤੇ ਇਹ ਪੈਂਦਾ ਹੈ ਕਿ ਸਾਡੀ ਤੰਗ-ਦਿਲੀ ਘੱਟਦੀ ਹੈ। ਵਿਸ਼ਾਲਤਾ ਦਾ ਚਿੰਤਨ ਉਦਾਰਤਾ ਜਗਾਉਣ ਦੀ ਰੁਚੀ ਰੱਖਦਾ ਹੈ। ਸੁਖਮਨੀ ਦਾ ਪ੍ਰਭਾਵ ਕਬੂਲਣ ਵਾਲਾ ਪਾਠਕ ਹੋਛਾਪਣ, ਕਮੀਨਗੀ, ਸੰਕੀਰਣਤਾ ਤੇ ਹੋਰ ਅਜਿਹੀਆਂ ਰੁਚੀਆਂ ਤੋਂ ਮੁਕਤ ਹੋਣ ਦੇ ਰਾਹੇ ਪੈਂਦਾ ਹੈ।

ਪਰ ਇਹ ਪ੍ਰਭਾਵ ਉਸ ਪਾਠਕ ਲਈ ਹੈ ਜੋ ਸੁਖਮਨੀ ਦਾ ਪਾਠ ਸੁਚੇਤ ਮਨ ਨਾਲ ਕਰੇ। ਜਿਹੜਾ ਵਿਅਕਤੀ ਇਸ ਦੇ ਦ੍ਰਿੜ੍ਹ ਕਰਾਏ ਉਪਦੇਸ਼ ਉੱਤੇ ਅਮਲ ਕਰਕੇ ਨਾਮ ਵੀ ਜਪਦਾ ਹੈ ਉਸ ਲਈ ਕੁਦਰਤ ਦੀ ਬੇਅੰਤਤਾ ਇਸ ਵਿੱਚ ਵੱਸਦੇ ਨਿਰੰਕਾਰ ਦੀ ਸੁੰਦਰਤਾ ਹੋ ਨਿਬੜਦੀ ਹੈ, ਜਿਸ ਦੀ ਖਿੱਚ ਖਾ ਕੇ ਉਹ ਬਲਿਹਾਰ ਜਾਂਦਾ ਹੈ। ਸਾਰੇ ਵਿਸ਼ਵ ਵਿੱਚ ਵਿਆਪਕ ਨਿਰੰਕਾਰ ਨਾਲ ਪ੍ਰੇਮ ਪੈਦਾ ਹੋਣ ਨਾਲ ਉਸ ਵਿਸ਼ਵ ਨਾਲ ਵੀ ਜਜ਼ਬਾ ਜੁੜਦਾ ਹੈ। ਕਿਸੇ ਵਿਅਕਤੀ ਦਾ ਆਪਣੇ ਤੋਂ ਬਾਹਰ ਦੀ ਕਿਸੇ ਵੱਡੀ ਜਿਉਂਦੀ ਇਕਾਈ ਨਾਲ ਭਾਵੁਕ ਰਿਸ਼ਤੇ ਵਿੱਚ ਜੁੜਨਾ ਉਸ ਦੀ ਸਮਾਜਿਕ ਭਾਵਨਾ ਦੀ ਉਸਾਰੀ ਲਈ ਬਹੁਤ ਉੱਤਮ ਬੁਨਿਆਦ ਹੈ। ਘੋਰ ਵਿਅਕਤੀਵਾਦ ਦਾ ਸ਼ਿਕਾਰ ਮਨੁੱਖ ਆਪਣੀ ਹਉਮੈ ਦੇ ਖੋਲ ਵਿੱਚ ਬੁਰੀ ਤਰ੍ਹਾਂ ਕੈਦ ਹੁੰਦਾ ਹੈ। ਉਹ ਆਪਣੇ ਤੋਂ ਬਾਹਰ ਦੀ ਕਿਸੇ ਵਸਤ ਨਾਲ ਡੂੰਘੇ ਭਾਵੁਕ ਰਿਸ਼ਤੇ ਵਿੱਚ ਬੱਝ ਨਹੀਂ ਸਕਦਾ, ਉਸ ਦੀ ਹਉਮੈ ਇਸ ਦੀ ਇਜ਼ਾਜਤ ਨਹੀਂ ਦੇਂਦੀ। ਉਹ ਹਰ ਵਸਤ ਜਾਂ ਜੀਵ ਨੂੰ ਸਵਾਰਥ ਦੇ ਨਜ਼ਰੀਏ ਤੋਂ ਦੇਖਦਾ ਹੈ। ਉਹ ਨਾ ਕੁਦਰਤ ਦੇ ਸੁਹਜ ਨੂੰ ਮਾਣ ਸਕਦਾ ਹੈ, ਨਾ ਕਿਸੇ ਹੋਰ ਮਨੁੱਖ ਨਾਲ ਨਿਰੋਲ ਮਨੁੱਖੀ ਰਿਸ਼ਤੇ ਵਿੱਚ ਜੁੜ ਸਕਦਾ ਹੈ। ਉਹ ਤਾਂ ਨਜ਼ਦੀਕੀ ਸੰਬੰਧੀਆਂ ਨਾਲ ਵੀ ਆਪਣਾ ਲਾਭ-ਹਾਣ ਦੇਖ ਕੇ ਰਿਸ਼ਤਾ ਬਦਲਦਾ ਰਹਿੰਦਾ ਹੈ। ਜਿਨ੍ਹਾਂ ਮਨੁੱਖਾਂ ਦੀ ਹਉਮੈ ਬਹੁਤੀ ਸੰਘਣੀ ਨਹੀਂ ਹੁੰਦੀ ਉਨ੍ਹਾਂ ਦੇ ਬਾਹਰਲੇ ਸੰਬੰਧ ਕੁਝ ਮਾਨਵਵਾਦੀ ਪ੍ਰਕਾਰ

ਦੇ ਬਣਦੇ ਹਨ। ਜਿਵੇਂ ਜਿਵੇਂ ਹਉਮੈ ਘੱਟਦੀ ਹੈ, ਤਿਵੇਂ ਤਿਵੇਂ ਉਹ ਪਰਿਵਾਰ, ਗਰਾਂ, ਜ਼ਾਤ, ਸ੍ਰੇਣੀ, ਕੌਮ, ਆਦਿਕ ਨਾਲ ਸੱਚਾ ਭਾਵੁਕ ਰਿਸ਼ਤਾ ਬਣਾ ਸਕਦੇ ਹਨ। ਕਿਸੇ ਮਨੁੱਖ ਦੇ ਸਮਾਜਿਕ ਸੰਬੰਧਾਂ ਦਾ ਆਧਾਰ ਉਸ ਦੀ ਹਉਮੈ ਦੀ ਮਾਤਰਾ ਉੱਤੇ ਨਿਰਭਰ ਹੈ। ਨਾਮ ਜਪਣ ਵਾਲੇ ਦੀ ਹਉਮੈ ਬਹੁਤ ਘੱਟ ਜਾਂਦੀ ਹੈ ਇਸ ਲਈ ਉਸ ਦੇ ਰਿਸ਼ਤੇ ਬਹੁਤ ਵਿਸ਼ਾਲ ਦਾਇਰਿਆਂ ਵਿੱਚ ਬਣਦੇ ਤੇ ਡੂੰਘੇ ਹੁੰਦੇ ਹਨ। ਉਹ ਸਵਾਰਥੀ ਦ੍ਰਿਸ਼ਟੀ ਦੀ ਬਜਾਏ ਪ੍ਰੇਮ ਵਾਲੀ ਦ੍ਰਿਸ਼ਟੀ ਧਾਰਦਾ ਹੈ। ਇਸ ਦਾ ਆਧਾਰ ਨਿਰੰਕਾਰ ਦਾ ਅਨੁਭਵ ਹੈ। ਜਿਸ ਨਿਰੰਕਾਰ ਨਾਲ ਉਸ ਦਾ ਰਿਸ਼ਤਾ ਜੁੜਦਾ ਹੈ ਉਸ ਦੇ ਗੁਣਾਂ ਦਾ ਪ੍ਰਤਿਬਿੰਬ ਉਸ ਉੱਤੇ ਪੈਣਾ ਅਵੱਸ਼ ਹੈ। ਨਿਰੰਕਾਰ ਸਾਰੀ ਸ੍ਰਿਸ਼ਟੀ ਨਾਲ ਪ੍ਰੇਮ ਦੇ ਰਿਸ਼ਤੇ ਵਿੱਚ ਬੱਝਾ ਹੋਇਆ ਹੈ। ਇਸ ਬਾਰੇ ਸੁਖਮਨੀ ਕਈ ਵਾਰ ਐਲਾਨ ਕਰਦੀ ਹੈ :

(ੳ) ਪੂਰਨ ਪੂਰਿ ਰਹੇ ਦਇਆਲ।।
ਸਭ ਊਪਰਿ ਹੋਵਤ ਕਿਰਪਾਲ।।
ਅਪਨੇ ਕਰਤਬ ਜਾਨੈ ਆਪਿ।।
ਅੰਤਰਜਾਮੀ ਰਹਿਓ ਬਿਆਪਿ।।
ਪ੍ਰਤਿਪਾਲੈ ਜੀਅਨ ਬਹੁ ਭਾਤਿ।।
ਜੋ ਜੋ ਰਚਿਓ ਸੁ ਤਿਸਹਿ ਧਿਆਤਿ।। (22/3)
(ਅ) ਧਰਨਿ ਮਾਹਿ ਆਕਾਸ ਪਇਆਲ।।
ਸਰਬ ਲੋਕ ਪੂਰਨ ਪ੍ਰਤਿਪਾਲ।। (23/2)

ਵਧੀਆ ਸਮਾਜ ਉਹ ਹੈ ਜਿਹੜਾ ਆਪਣੇ ਮੈਂਬਰਾਂ ਦੀ ਸੱਭ ਤਰ੍ਹਾਂ ਦੀ ਚਿੰਤਾ ਕਰਦਾ ਹੈ। ਸੱਭ ਜੀਵਾਂ ਦੀ ਚਿੰਤਾ ਕਰਨ ਤੇ ਉਨ੍ਹਾਂ ਨੂੰ ਪਾਲਣ ਵਾਲਾ ਨਿਰੰਕਾਰ ਅਜਿਹੇ ਸਮਾਜ ਦਾ ਮਹਾਨ ਪ੍ਰਤੀਕ ਹੈ। ਨਾਮ ਜਪਣ ਵਾਲਾ ਮਨੁੱਖ ਅਜਿਹੇ ਨਿਰੰਕਾਰ ਨੂੰ ਯਾਦ ਕਰਦਾ ਹੋਇਆ ਉੱਤਮ ਸਮਾਜ ਦੇ ਗੁਣਾਂ ਦੇ ਸੰਸਕਾਰ ਵੀ ਆਪਣੇ ਅੰਦਰ ਜੀਉਂਦਾ ਰਹਿੰਦਾ ਹੈ। ਇਸ ਪੱਖੋਂ ਨਿਰੰਕਾਰ ਦਾ ਸੰਕਲਪ ਸਮਾਜ ਦਾ ਵੀ ਸੰਕਲਪ ਹੈ, ਬਲਕਿ ਇਸ ਤੋਂ ਬਹੁਤ ਵੱਡਾ ਹੈ। ਸਮਾਜ ਦੇ ਵਿਅਕਤੀ ਆਪਣੀਆਂ ਲੋੜਾਂ ਲਈ ਕੁਦਰਤ ਦੀ ਖੋਜ ਕਰਦੇ ਹਨ। ਕੁਦਰਤ ਤੇ ਮਨੁੱਖ ਇੱਕ ਦੂਜੇ ਨਾਲ ਓਤਪੋਤ ਹਨ। ਨਿਰੰਕਾਰ ਦੀ ਤਾਰ ਵਿੱਚ ਵੀ ਮਨੁੱਖਤਾ ਤੇ ਕੁਦਰਤ ਇਕੱਠੇ ਪ੍ਰੋਏ ਪਏ ਹਨ। ਉਹ ਸੱਭ ਵਿੱਚ ਵਿਆਪਕ ਹੈ, ਸੱਭ ਦਾ ਪ੍ਰਬੰਧਕ ਹੈ, ਸੱਭ ਨੂੰ ਆਪਣੇ ਹੁਕਮ ਅਧੀਨ ਰੱਖਦਾ ਹੈ। ਨਿਰੰਕਾਰ ਦਾ ਹੁਕਮ ਮਨੁੱਖ ਤੇ ਕੁਦਰਤ ਨੂੰ ਇੱਕ ਇਕਾਈ ਬਣਾਉਂਦਾ ਹੈ। ਜਦ ਰਹੱਸਵਾਦੀ ਹੁਕਮ ਦੀ ਚੇਤਨਾ ਡੂੰਘੀ ਕਰਦਾ ਹੈ ਤੇ ਮਨੋਭਾਵਾਂ ਰਾਹੀਂ ਇਸ ਨਾਲ ਜੁੜਦਾ ਹੈ ਤਾਂ ਉਹ ਮਨੁੱਖਤਾ ਤੇ ਕੁਦਰਤ ਦੋਹਾਂ ਨਾਲ ਵੀ ਜੁੜਦਾ ਹੈ। ਓਹ ਦੋਹਾਂ ਨੂੰ ਇੱਕ ਇਕਾਈ ਦੇ ਰੂਪ ਵਿੱਚ ਆਪਣੀ ਕਲਪਨਾ ਵਿੱਚ ਲਿਆ ਸਕਦਾ ਤੇ ਮਨੋਭਾਵਾਂ ਨਾਲ ਜੋੜ ਸਕਦਾ ਹੈ।ਸਮਾਜ ਦੀ ਉਨਤੀ ਲਈ ਜ਼ਰੂਰੀ ਹੈ ਕਿ ਇਹ ਇੱਕ ਇਕਾਈ ਬਣੇ। ਹੁਣ ਤੱਕ ਮਨੁੱਖਤਾ ਨੇ ਜਿੰਨੀ ਉਨਤੀ ਕੀਤੀ ਹੈ ਉਸ ਦਾ ਇੱਕ ਫਲ ਇਹ ਹੈ ਕਿ ਵਿਅਕਤੀ ਆਪਣੇ ਪਰਿਵਾਰ ਦੇ ਜੀਆਂ ਨਾਲ ਸੁਭਾਵਿਕ ਪ੍ਰੇਮ ਕਰਦਾ ਹੈ। ਵਿਹਾਰ ਦੇ ਖੇਤਰ ਵਿੱਚ, ਪਰ, ਉਹ ਇਹ ਪ੍ਰੇਮ ਭੁੱਲ ਜਾਂਦਾ ਹੈ। ਮਨੁੱਖਤਾ ਦੇ ਵਿਕਾਸ ਦਾ ਅਗਲਾ ਕਦਮ ਇਹ ਹੈ ਕਿ ਵਿਅਕਤੀ ਵਿਹਾਰ ਦੇ ਖੇਤਰ ਵਿੱਚ ਵੀ ਪਰਵਾਰ ਦੀ ਤਰ੍ਹਾਂ ਪ੍ਰੇਮ ਵਰਤੇ। ਜਦੋਂ ਸਾਰਾ ਸਮਾਜ ਇੱਕ ਮਹਾਨ ਪਰਵਾਰ ਬਣ ਜਾਏਗਾ ਤਾਂ ਸੱਭ ਸੁਖੀ ਹੋ ਜਾਣਗੇ। ਤਦ ਹਰੇਕ ਵਿਅਕਤੀ ਦੀ ਚਿੰਤਾ ਸਮਾਜ ਉਸ ਤਰ੍ਹਾਂ ਕਰੇਗਾ ਜਿਸ ਤਰ੍ਹਾਂ

ਮਾਤਾ ਪਿਤਾ ਸੰਤਾਨ ਦੀ ਕਰਦੇ ਹਨ। ਸੁਖਮਨੀ ਵਿੱਚ ਨਿਰੰਕਾਰ ਦਾ ਸੰਕਲਪ ਮਹਾਨ ਮਾਪਿਆਂ ਵਰਗਾ ਹੈ ਜਿਸ ਨਾਲ ਸੱਭ ਮਨੁੱਖ ਸੰਤਾਨ ਦੇ ਰਿਸ਼ਤੇ ਵਿੱਚ ਜੁੜੇ ਹੋਏ ਹਨ। ਜੇ ਉਹ ਸੱਭ ਦਾ ਪ੍ਰਤਿਪਾਲਕ ਹੈ ਤਾਂ ਮਨੁੱਖ ਉਸ ਤੋਂ ਬੱਚਿਆਂ ਦੀ ਤਰ੍ਹਾਂ ਸੁੱਖ ਦੀ ਆਸ ਕਰ ਸਕਦੇ ਹਨ :

(ੳ) ਤੂ ਠਾਕੁਰੁ ਤੁਮ ਪਹਿ ਅਰਦਾਸਿ।।
ਜੀਉ ਪਿੰਡੁ ਸਭੁ ਤੇਰੀ ਰਾਸਿ।।
ਤੁਮ ਮਾਤ ਪਿਤਾ ਹਮ ਬਾਰਿਕ ਤੇਰੇ।।
ਤੁਮਰੀ ਕ੍ਰਿਪਾ ਮਹਿ ਸੂਖ ਘਨੇਰੇ।। (4/8)

ਸਮਾਜ ਕੀ ਹੈ ? ਸਮਾਜ ਇੱਕ ਅਜਿਹੀ ਇਕਾਈ ਹੈ ਜਿਹੜੀ ਵਿਅਕਤੀ ਨੂੰ ਦਿਸਦੀ ਨਹੀਂ, ਪਰ ਜਿਸਦਾ ਆਪਣਾ ਨਿਸ਼ਚਿਤ ਜੀਵਨ ਹੈ। ਸਮਾਜ ਸੱਭ ਵਿਅਕਤੀਆਂ ਦਾ ਨਿਰਾ ਜੋੜ ਨਹੀਂ ਹੁੰਦਾ। ਇਹ ਸੰਸਥਾਵਾਂ ਰਾਹੀਂ ਆਪਣੇ ਆਪ ਨੂੰ ਵਿਅਕਤ ਕਰਦਾ ਹੈ। ਸਮਾਜ ਦੀ ਆਤਮਾ ਦਾ ਆਪਣਾ ਨਿਸ਼ਚਿਤ ਆਚਰਨ ਹੁੰਦਾ ਹੈ, ਚਾਹੇ ਉਹ ਆਤਮਾ ਦਿਸਦੀ ਨਹੀਂ। ਜਿਸ ਤਰ੍ਹਾਂ ਪਰਮਾਤਮਾ ਸਾਰੇ ਜਗਤ ਦੀ ਅਦਿੱਖ ਆਤਮਾ ਹੈ ਉਸੇ ਤਰ੍ਹਾਂ ਸਮਾਜ ਦੀ ਵੀ ਵਿਸ਼ਾਲ ਆਤਮਾ ਹੁੰਦੀ ਹੈ। ਜਿਹੜੇ ਵਿਅਕਤੀ ਸੱਚੀਆਂ ਸਮਾਜਿਕ ਭਾਵਨਾਵਾਂ ਵਾਲੇ ਹੁੰਦੇ ਹਨ ਉਹ ਸਮਾਜ ਦੀ ਆਤਮਾ ਨੂੰ ਅਨੁਭਵ ਕਰਦੇ ਹਨ। ਜਿਹੜੇ ਰਹੱਸਵਾਦੀ ਜਗਤ ਦੀ ਆਤਮਾ, ਅਰਥਾਤ ਨਿਰੰਕਾਰ, ਨੂੰ ਅਨੁਭਵ ਕਰਦੇ ਹਨ ਉਹ ਸਮਾਜ ਦੀ ਆਤਮਾ ਨੂੰ ਅਨੁਭਵ ਕਰਨ ਦੇ ਹੋਰ ਸੱਭ ਨਾਲੋਂ ਵੱਧ ਯੋਗ ਹੁੰਦੇ ਹਨ। ਸੁਖਮਨੀ ਵੱਧ ਤੋਂ ਵੱਧ ਮਨੁੱਖਾਂ ਨੂੰ, ਨਿਰੰਕਾਰ ਨੂੰ ਅਨੁਭਵ ਕਰਨ ਦੀ ਪ੍ਰੇਰਨਾ ਦੇ ਕੇ ਸਮਾਜਿਕ ਭਾਵਨਾ ਦੇ ਪੈਦਾ ਹੋਣ ਲਈ ਧਰਤੀ ਤਿਆਰ ਕਰਦੀ ਹੈ। ਜਿੰਨੇ ਬਹੁਤੇ ਰਹੱਸਵਾਦੀ ਕਿਸੇ ਸਮਾਜ ਵਿੱਚ ਹੋਣਗੇ ਉੱਨੀ ਬਹੁਤੀ ਸਮਾਜਿਕ ਭਾਵਨਾ ਉਸ ਸਮਾਜ ਅੰਦਰ ਪ੍ਰਵੇਸ਼ ਕਰੇਗੀ। ਸਮਾਜਿਕ ਭਾਵਨਾ ਤੋਂ ਬਗੈਰ ਕੋਈ ਮਨੁੱਖ ਸਮਾਜਵਾਦੀ ਨਹੀਂ ਬਣ ਸਕਦਾ। ਸਮਾਜਿਕ ਭਾਵਨਾ ਵਾਲਾ ਵਿਅਕਤੀ ਜੋ ਕੰਮ ਕਰਦਾ ਹੈ ਇਹ ਸਮਝ ਕੇ ਕਰਦਾ ਹੈ ਕਿ ਉਸ ਦੀ ਸੇਵਾ ਜਾਂ ਉਤਪਾਦਨ ਦੀ ਸਮਾਜ ਨੂੰ ਲੋੜ ਹੈ।

ਰਹੱਸਵਾਦੀ ਵਿਅਕਤੀ ਸਮਾਜ ਦਾ ਬਹੁਤ ਵਧੀਆ ਪ੍ਰਤੀਨਿਧ ਹੁੰਦਾ ਹੈ। ਉਸ ਵਿੱਚ ਉਹ ਗੁਣ ਪ੍ਰਵੇਸ਼ ਕਰਦੇ ਹਨ ਜੋ ਉਸ ਨੇ ਨਿਰੰਕਾਰ ਤੋਂ ਗ੍ਰਹਿਣ ਕੀਤੇ ਹਨ। ਜੇ ਨਿਰੰਕਾਰ ਲਈ ਸੱਭ ਮਨੁੱਖ ਬੱਚੇ ਹਨ ਤਾਂ ਰਹੱਸਵਾਦੀ ਲਈ ਵੀ ਸੱਭ ਆਪਣੇ ਹਨ। ਜੇ ਨਿਰੰਕਾਰ ਉਨ੍ਹਾਂ ਦਾ ਪਿਤਾ ਹੈ ਤਾਂ ਉਸ ਦੇ ਬੱਚੇ ਰਹੱਸਵਾਦੀ ਲਈ ਭਰਾ ਸਮਾਨ ਹਨ। ਉਹ ਸੱਭ ਨਾਲ ਸੱਜਨਾਂ-ਮਿੱਤਰਾਂ ਵਾਲਾ ਸਲੂਕ ਕਰਦਾ ਹੈ :

ਸਗਲ ਪੁਰਖ ਮਹਿ ਪੁਰਖੁ ਪ੍ਰਧਾਨੁ।।
ਸਾਧ ਸੰਗਿ ਜਾ ਕਾ ਮਿਟੈ ਅਭਿਮਾਨੁ।।
ਆਪਸ ਕਉ ਜੋ ਜਾਣੈ ਨੀਚਾ।।
ਸੋਊ ਗਨੀਐ ਸਭ ਤੇ ਊਚਾ।।
ਜਾ ਕਾ ਮਨੁ ਹੋਇ ਸਗਲ ਕੀ ਰੀਨਾ।।
ਹਰਿ ਹਰਿ ਨਾਮੁ ਤਿਨਿ ਘਟਿ ਘਟਿ ਚੀਨਾ।।
ਮਨ ਅਪੁਨੇ ਤੇ ਬੁਰਾ ਮਿਟਾਨਾ।।
ਪੇਖੈ ਸਗਲ ਸ੍ਰਿਸਟਿ ਸਾਜਨਾ।।

ਸੁਖ ਦੂਖ ਜਨ ਸਮ ਦ੍ਰਿਸਟੇਤਾ।।
ਨਾਨਕ ਪਾਪ ਪੁੰਨ ਨਹੀ ਲੇਪਾ।।(3/6)

ਸਮ-ਦ੍ਰਿਸ਼ਟੀ ਨੂੰ ਸੁਖਮਨੀ ਨੇ ਬਹੁਤ ਮਹੱਤ੍ਵਪੂਰਨ ਸਥਾਨ ਦਿੱਤਾ ਹੈ। ਇਸ ਦਾ ਅਰਥ ਹੈ ਕਿਸੇ ਨਾਲ ਵੈਰ-ਵਿਰੋਧ ਤੇ ਭਿੰਨ-ਭੇਦ ਨਾ ਰੱਖਣਾ। ਪਰ ਇਹ ਕੋਈ ਮਨਫ਼ੀ ਦਸ਼ਾ ਨਹੀਂ। ਇਸ ਦਾ ਆਧਾਰ ਉਹੀ ਸੱਭ ਨਾਲ ਇੱਕੋ ਜਿਹਾ ਪ੍ਰੇਮ ਹੈ। ਜਦ ਰਹੱਸਵਾਦੀ ਵਿੱਚੋਂ ਖ਼ੁਦਗਰਜ਼ੀ ਤੇ ਇਸ ਦਾ ਮੂਲ, ਹਉਮੈ, ਖ਼ਤਮ ਹੁੰਦੀ ਹੈ ਤਾਂ ਉਹ ਆਪਣੇ ਵਿਅਕਤੀਗਤ ਸੁੱਖ ਲਈ ਦੂਜਿਆਂ ਉੱਤੇ ਅੱਤਿਆਚਾਰ ਨਹੀਂ ਕਰ ਸਕਦਾ। ਨਿੱਜੀ ਹਿੱਤਾਂ ਨੂੰ ਉਹ ਬਹੁਤ ਛੋਟੀ ਥਾਂ ਦੇਂਦਾ ਹੈ। ਇਸ ਤਰ੍ਹਾਂ ਦੀ ਬਿਰਤੀ ਨੂੰ ਭਾਰਤ ਵਿੱਚ ਨਿਰਲੇਪਤਾ ਕਹਿੰਦੇ ਹਨ। ਇਹ ਬੜਾ ਕਮਾਲ ਦਾ ਗੁਣ ਹੈ। ਇਸ ਦਾ ਮਤਲਬ ਇਹ ਨਹੀਂ ਕਿ ਨਿਰਲੇਪ ਮਨੁੱਖ ਨੂੰ ਸਮਾਜ ਦੇ ਦੁੱਖ-ਸੁੱਖ ਵਿੱਚ ਕੋਈ ਦਿਲਚਸਪੀ ਨਹੀਂ ਹੁੰਦੀ। ਨਿਰਲੇਪਤਾ ਨਿੱਜੀ ਹਿੱਤਾਂ ਵਾਲੀ ਦਿਲਚਸਪੀ ਨੂੰ ਖ਼ਤਮ ਕਰਕੇ ਸਾਂਝੇ ਹਿਤਾਂ ਵਾਲੀ ਦਿਲਚਸਪੀ ਨੂੰ ਵਿਸ਼ਾਲ ਕਰਦੀ ਹੈ। ਨਿਰਲੇਪ ਮਨੁੱਖ ਕਿਸੇ ਦੀ ਖ਼ੁਸ਼ਾਮਦ ਨਹੀਂ ਕਰਦਾ, ਕਿਉਂਕਿ ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਹੁੰਦੀ। ਉਹ ਝੂਠ, ਫ਼ਰੇਬ ਨਹੀਂ ਕਰਦਾ ਕਿਉਂਕਿ ਉਸਨੂੰ ਇਨ੍ਹਾਂ ਦੁਆਰਾ ਹੋਣ ਵਾਲੀਆਂ ਪ੍ਰਾਪਤੀਆਂ ਦੀ ਖਿੱਚ ਨਹੀਂ ਪੈਂਦੀ। ਉਹ ਦਲੇਰੀ ਨਾਲ ਜਿਉਂਦਾ ਹੈ ਕਿਉਂਕਿ ਉਸ ਨੂੰ ਕੁਝ ਖੁੱਸ ਜਾਣ ਦਾ ਭੈ ਨਹੀਂ, ਨਾ ਉਸ ਨੂੰ ਨਿੱਜੀ ਵਸਤਾਂ ਨਾਲ ਬਹੁਤਾ ਮੋਹ ਹੈ। ਪਰ ਨਿਰਲੇਪ ਮਨੁੱਖ ਨਿਹਕਰਮੀ ਨਹੀਂ ਹੁੰਦਾ। ਉਹ ਜਦ ਤੱਕ ਜਿਉਂਦਾ ਹੈ, ਕੁਝ ਨਾ ਕੁਝ ਕਰਮ ਜ਼ਰੂਰ ਕਰਦਾ ਹੈ। ਜਿਸ ਕਰਮ ਦਾ ਮੰਤਵ ਖ਼ੁਦਗਰਜ਼ੀ ਨਾ ਹੋਵੇ, ਉਹ ਪਰ-ਸੁਆਰਥ ਲਈ ਹੀ ਕੀਤਾ ਜਾਏਗਾ। ਪਰ-ਸੁਆਰਥ ਲਈ ਕੀਤੇ ਕਰਮਾਂ ਵਿੱਚ ਭਿੰਨ-ਭੇਦ ਦੀ ਭਾਵਨਾ ਹੋ ਨਹੀਂ ਸਕਦੀ ਕਿਉਂਕਿ ਇਹ ਨਿੱਜੀ ਹਿਤਾਂ ਤੋਂ ਹੀ ਜਨਮ ਲੈਂਦੀ ਹੈ। ਸੁਖਮਨੀ ਵਿੱਚ ਨਿਰਲੇਪ ਮਨੁੱਖ ਦੇ ਆਚਰਨ ਦਾ ਸੁੰਦਰ ਚਿੱਤਰ ਬ੍ਰਹਮ ਗਿਆਨੀ ਵਾਲੀ ਅਸ਼ਟਪਦੀ ਵਿੱਚ ਹੈ। ਉਸ ਦਾ ਸੱਭ ਤੋਂ ਉਘੜਵਾਂ ਲੱਛਣ ਸਮਦ੍ਰਿਸ਼ਟੀ ਹੈ ਜੋ ਨਿਰਲੇਪਤਾ ਵਿਚੋਂ ਉਪਜਦੀ ਹੈ :

(ੳ) ਬ੍ਰਹਮ ਗਿਆਨੀ ਸਦਾ ਨਿਰਲੇਪ।।
ਜੈਸੇ ਜਲ ਮਹਿ ਕਮਲ ਅਲੇਪ।।
ਬ੍ਰਹਮ ਗਿਆਨੀ ਸਦਾ ਨਿਰਦੋਖ।।
ਜੈਸੇ ਸੂਰੁ ਸਰਬ ਕੋ ਸੋਖ।।
ਬ੍ਰਹਮ ਗਿਆਨੀ ਕੈ ਦ੍ਰਿਸਟਿ ਸਮਾਨਿ।।
ਜੈਸੇ ਰਾਜ ਰੰਕ ਕਉ ਲਾਗੈ ਤੁਲਿ ਪਵਾਨ।। (8/1)
(ਅ) ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨਿ।।
ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ।।
ਬ੍ਰਹਮ ਗਿਆਨੀ ਊਚ ਤੇ ਊਚਾ।।
ਮਨਿ ਅਪਨੈ ਹੈ ਸਭ ਤੇ ਨੀਚਾ।। (8/2)
(ੲ) ਬ੍ਰਹਮ ਗਿਆਨੀ ਸਗਲ ਕੀ ਰੀਨਾ।।
ਆਤਮੁ ਰਸੁ ਬ੍ਰਹਮ ਗਿਆਨੀ ਚੀਨਾ।।
ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ।।

ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ।।
ਬ੍ਰਹਮ ਗਿਆਨੀ ਸਦਾ ਸਮਦਰਸੀ।।
ਬ੍ਰਹਮ ਗਿਆਨੀ ਕੀ ਦ੍ਰਿਸਟਿ ਅੰਮ੍ਰਿਤੁ ਬਰਸੀ।। (8/3)
(ਸ) ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ।।
ਬ੍ਰਹਮ ਗਿਆਨੀ ਪਰਉਪਕਾਰ ਉਮਾਹਾ।। (8/4)

ਕਈ ਲੋਕ ਇਹ ਪ੍ਰਸ਼ਨ ਕਰਨਗੇ ਕਿ ਸਮਾਜ ਨੂੰ ਉੱਚਾ ਚੁੱਕਣ ਲਈ ਸਭ ਵਿਅਕਤੀਆਂ ਨੂੰ ਬ੍ਰਹਮ-ਗਿਆਨੀ ਬਣਾਉਣ ਤੁਰੀਏ ਤਾਂ ਕਿੰਨੀ ਦੇਰ ਲੱਗੇਗੀ ? ਉੱਤਰ ਹੈ, ਉੰਨੀ ਹੀ, ਜਿੰਨੀ ਰਾਜ-ਰਹਿਤ ਸਮਾਜ ਹੋਂਦ ਵਿੱਚ ਲਿਆਉਣ ਲਈ। ਜਿਸ ਤਰ੍ਹਾਂ ਰਾਜ-ਰਹਿਤ ਸਮਾਜ ਇੱਕ ਆਦਰਸ਼ ਹੈ, ਉਸ ਤਰ੍ਹਾਂ ਨਿਰੋਲ ਬ੍ਰਹਮ-ਗਿਆਨੀਆਂ ਦਾ ਸੰਮਿਲਤ ਸਮਾਜ ਵੀ ਇੱਕ ਆਦਰਸ਼ ਹੈ। ਪਰ ਜੇ ਸਮਾਜ ਵਿੱਚ ਇੱਕ ਵੀ ਬ੍ਰਹਮ-ਗਿਆਨੀ ਪੈਦਾ ਹੋ ਜਾਏ ਤਾਂ ਉਹ ਆਦਰਸ਼ਕ ਸਮਾਜ ਦੀਆਂ ਵਿਅਕਤੀਆਂ ਦਾ ਨਮੂਨਾ ਪੇਸ਼ ਕਰ ਸਕਦਾ ਹੈ। ਇਹ ਨਮੂਨਾ ਆਦਰਸ਼ਕ ਸਮਾਜ ਨੂੰ ਹੋਂਦ ਵਿੱਚ ਲਿਆਉਣ ਲਈ ਪ੍ਰੇਰਨਾ ਦਾ ਸੋਮਾ ਬਣਿਆ ਰਹੇਗਾ। ਦੂਸਰੇ ਮਨੁੱਖ ਚਾਹੁਣਗੇ ਕਿ ਆਦਰਸ਼ਕ ਸਮਾਜ ਜਲਦੀ ਆਵੇ ਤਾਂ ਕਿ ਸਮਾਜ ਵਿੱਚੋਂ ਨੀਚ ਤੇ ਦੁੱਖਦਾਈ ਵਿਅਕਤੀਆਂ ਦਾ ਖ਼ਾਤਮਾ ਹੋ ਕੇ ਸਮਦਰਸੀ ਤੇ ਸੁੱਖਦਾਈ ਵਿਅਕਤੀਆਂ ਦੀ ਗਿਣਤੀ ਵਧੇ। ਬ੍ਰਹਮ-ਗਿਆਨੀ ਇੱਕ ਚਾਨਣ-ਮੁਨਾਰਾ ਹੈ ਜੋ ਆਦਰਸ਼ਕ ਸਮਾਜ ਦੀ ਉਸਾਰੀ ਲਈ ਰਾਹ ਦਿਖਾਉਂਦਾ ਤੇ ਉਤਸ਼ਾਹ ਜਗਾਉਂਦਾ ਹੈ।

ਪਰ ਸੰਪੂਰਨ ਬ੍ਰਹਮ-ਗਿਆਨੀ ਕੋਈ ਅਕ੍ਰੈ ਚਾਨਣ-ਮੁਨਾਰਾ ਨਹੀਂ। ਉਹ ਦੂਜਿਆਂ ਲਈ ਨਮੂਨਾ ਹੋਣ ਤੋਂ ਛੁੱਟ ਉਨ੍ਹਾਂ ਦਾ ਸਿਖਲਾਈਦਾਤਾ ਵੀ ਬਣਦਾ ਹੈ। ਕਈ ਵਾਰੀ ਉਹ ਆਪਣੇ ਉੱਦਮ, ਹਿੰਮਤ, ਵਿਉਂਤ ਤੇ ਸਿਰੜ ਦਾ ਸਦਕਾ ਇੱਕ ਲਹਿਰ ਚਲਾ ਦੇਂਦਾ ਹੈ ਜਿਸ ਵਿੱਚ ਕੁੱਦ ਕੇ ਹੋਰ ਅਨੇਕਾਂ ਵਿਅਕਤੀ ਉਸ ਦੀ ਦੱਸੀ ਹੋਈ ਸੇਧ ਵਿੱਚ ਤੁਰਦੇ ਹਨ। ਇਹ ਜ਼ਰੂਰੀ ਨਹੀਂ ਹੁੰਦਾ ਕਿ ਉਹ ਸਾਰੇ ਆਪ ਬ੍ਰਹਮ-ਗਿਆਨੀ ਹੋਣ ਪਰ ਹੇਠਲੇ ਦੱਰਜਿਆਂ ਦੇ ਰਹੱਸਵਾਦੀ ਹੁੰਦੇ ਹੋਏ ਵੀ ਉਹ ਉਸ ਮਨੋਰਥ ਦੀ ਪੂਰਤੀ ਦੇ ਸੰਦ ਬਣਦੇ ਹਨ ਜੋ ਬ੍ਰਹਮ-ਗਿਆਨੀ ਨੇ ਆਪਣੀ ਚਲਾਈ ਲਹਿਰ ਲਈ ਧਾਰਨ ਕੀਤਾ ਹੁੰਦਾ ਹੈ। ਪਰ ਉਹ ਕਿਉਂ ਉਸਦੇ ਪੈਰੋਕਾਰ ਬਣਦੇ ਹਨ ? ਕਿਉਂਕਿ ਉਹ ਉਨ੍ਹਾਂ ਦੇ ਹਿਰਦਿਆਂ ਅੰਦਰ ਆਪਣੇ ਲਈ ਸ਼ਰਧਾ ਜਗਾਉਣ ਵਿੱਚ ਕਾਮਯਾਬ ਹੁੰਦਾ ਹੈ।

ਮਿਸਾਲ ਵਜੋਂ ਖ਼ੁਦ ਗੁਰੂ ਅਰਜਨ ਸਾਹਿਬ ਦਾ ਜੀਵਨ ਹੀ ਲਓ। ਉਹ ਬ੍ਰਹਮ-ਗਿਆਨੀ ਸਨ। ਉਹ ਆਪਣੇ ਸਿੱਖਾਂ ਦੀ ਅਤਿਅੰਤ ਨਿਮਰਤਾ ਨਾਲ ਸੇਵਾ ਕਰਦੇ ਸਨ-ਉਨ੍ਹਾਂ ਦੇ ਚਰਨ ਧੋਂਦੇ ਤੇ ਮੁੱਠੀ-ਚਾਪੀ ਕਰਦੇ ਸਨ ਤਾਂ ਕਿ ਦੂਰੋਂ ਆਇਆਂ ਦੀ ਥਕਾਵਟ ਲੱਥੇ। ਅਜਿਹਾ ਪ੍ਰੇਮ ਭਰਿਆ ਸਲੂਕ ਦੇਖਕੇ ਲੋਕ ਉਨ੍ਹਾਂ ਵੱਲ ਚੁੰਬਕ ਦੀ ਤਰ੍ਹਾਂ ਖਿੱਚ ਖਾਂਦੇ ਤੇ ਉਨ੍ਹਾਂ ਨਾਲ ਹਰ ਤਰ੍ਹਾਂ ਦੀ ਮਿਲਵਰਤਣ ਲਈ ਤਿਆਰ ਰਹਿੰਦੇ ਸਨ। ਗੁਰੂ ਸਾਹਿਬ ਨੇ ਸਾਂਝੇ ਹਿਤਾਂ ਲਈ ਜੋ ਲੰਗਰ ਲਾਇਆ ਸੀ ਉਸ ਲਈ ਉਹ ਅੰਨ ਲਿਆਉਂਦੇ ਤੇ ਹੱਥੀਂ ਸੇਵਾ ਕਰਦੇ ਸਨ। ਗੁਰੂ ਸਾਹਿਬ ਨੇ ਜਦੋਂ ਹਰਿਮੰਦਰ ਸਾਹਿਬ ਦੀ ਉਸਾਰੀ ਛੋਹੀ ਤਾਂ ਉਹ ਇੱਟਾਂ ਲਿਆਉਂਦੇ ਜਾਂ ਪਕਾਉਂਦੇ ਸਨ। ਅਜਿਹੀ ਸੇਵਾ ਨਾਲ ਉਨ੍ਹਾਂ ਵਿੱਚ ਇੱਕ ਪਾਸੇ ਸਾਂਝ-ਭਾਵ ਪੈਦਾ ਹੁੰਦੇ ਸਨ, ਦੂਜੇ ਪਾਸੇ ਇੱਕ ਦੂਜੇ ਦੀ ਸਹਾਇਤਾ ਹੁੰਦੀ ਸੀ। ਇਹ ਸੇਵਾ ਕਿਉਂਕਿ ਨਿੱਜੀ ਹਿਤਾਂ ਲਈ ਨਹੀਂ ਸੀ ਹੁੰਦੀ, ਸਾਂਝੇ ਹਿਤਾਂ ਲਈ ਹੁੰਦੀ ਸੀ, ਇਸ ਲਈ ਵਿਅਕਤੀਗਤ ਰੁਚੀਆਂ ਨੂੰ ਮੱਧਮ ਪਾਉਂਦੀ ਤੇ ਸਮਾਜਿਕ ਰੁਚੀਆਂ ਨੂੰ ਵੱਧਾਉਂਦੀ ਸੀ। ਲੰਗਰ ਵਿੱਚ

ਨਾ ਕੇਵਲ ਊਚ-ਨੀਚ ਦੇ ਵਿਤਕਰੇ ਮਿਟਾਉਣ ਵਾਲੀ ਪੰਗਤ ਲਗਦੀ ਸੀ, ਬਲਕਿ ਇੱਥੋਂ ਭੁੱਖਿਆਂ ਨੂੰ ਅੰਨ ਵੀ ਮਿਲਦਾ ਸੀ। ਜਿਸ ਕੋਲ ਆਪਣੀ ਲੋੜ ਤੋਂ ਵੱਧ ਹੁੰਦਾ ਸੀ ਉਹ ਕੁਝ ਅੰਨ ਲੰਗਰ ਵਿੱਚ ਭੇਟਾ ਕਰ ਦੇਂਦਾ ਸੀ, ਜਿਸ ਕੋਲ ਘੱਟ ਹੁੰਦਾ ਸੀ ਉਹ ਇੱਥੋਂ ਆਪਣੀ ਘਾਟ ਪੂਰੀ ਲੈਂਦਾ ਸੀ। ਮੰਦਰ ਦੀ ਉਸਾਰੀ ਦੀ ਸੇਵਾ ਕਰਨ ਨਾਲ ਲੋਕਾਂ ਦੀ ਉਨ੍ਹਾਂ ਸੰਸਥਾਵਾਂ ਵਿੱਚ ਦਿਲਚਸਪੀ ਵਧਦੀ ਸੀ ਜੋ ਸਮੁੱਚੇ ਸਮਾਜ ਦੇ ਆਚਰਨ ਤੇ ਵਿਚਾਰਾਂ ਨੂੰ ਸਾਕਾਰ ਕਰਦੀਆਂ ਸਨ।

ਇਹ ਤੇ ਅਜਿਹੇ ਹੋਰ ਜਤਨਾਂ ਦੁਆਰਾ ਜਦ ਲੋਕਾਂ ਵਿੱਚ ਸਾਂਝ-ਭਾਵ ਵੱਧਦੇ ਸਨ ਤਾਂ ਇੱਕ ਸਮਾਜਿਕ ਸ਼ਕਤੀ ਦਾ ਅਹਿਸਾਸ ਵੀ ਉਗਮਦਾ ਸੀ। ਇਸ ਸਮਾਜਿਕ ਸ਼ਕਤੀ ਦਾ ਅਹਿਸਾਸ ਅੱਗੋਂ ਹੋਰ ਵੱਡੇ ਕੰਮ ਹੱਥ ਵਿੱਚ ਲੈਣ ਦੀ ਦਲੇਰੀ ਉਕਸਾਉਂਦਾ ਸੀ। ਜਦ ਲੋਕ ਇਕੱਠੇ ਹੋ ਕੇ ਕੰਮ ਕਰਨਾ ਸਿੱਖ ਲੈਣ ਤਾਂ ਆਜ਼ਾਦ ਹੋਣ ਲੱਗ ਪੈਂਦੇ ਹਨ। ਬਹੁਤ ਸਾਰੇ ਅਜਿਹੇ ਕੰਮ ਉਹ ਆਪ ਕਰ ਲੈਂਦੇ ਹਨ ਜਿਹੜੇ ਪਹਿਲੋਂ ਉਹ ਅਧਿਕਾਰੀਆਂ ਦੁਆਰਾ ਹੋਣ ਦੀਆਸ ਰੱਖਦੇ ਸਨ। ਉਨ੍ਹਾਂ ਦੀਆਂ ਰਚਨਾਤਮਿਕ ਰੁਚੀਆਂ ਉਭਾਰ ਵਿੱਚ ਆਉਂਦੀਆਂ ਹਨ। ਜਦ ਇੱਕ ਦੂਜੇ ਦੀ ਲੋੜ ਵੇਲੇ ਸਹਾਇਤਾ ਕੀਤੀ ਜਾਂਦੀ ਤੇ ਊਚ-ਨੀਚ ਦੇ ਵਿਤਕਰੇ ਮਿਟਾਏ ਜਾਂਦੇ ਹਨ ਤਾਂ ਸਮਾਜ ਦੀਆਂ ਦੱਬੀਆਂ ਹੋਈਆਂ ਸ੍ਰੇਣੀਆਂ ਨੂੰ ਉਚੇ ਉੱਠਣ ਦਾ ਮੌਕਾ ਮਿਲਦਾ ਹੈ। ਲੋੜਾਂ ਦੀ ਪੂਰਤੀ, ਹਮਦਰਦੀ ਤੇ ਸਤਿਕਾਰ ਪ੍ਰਾਪਤ ਕਰਕੇ ਉਨ੍ਹਾਂ ਦੇ ਹੌਂਸਲੇ ਵੱਧਦੇ ਹਨ ਤੇ ਉਹ ਪੂਰਾ ਆਜ਼ਾਦ ਜੀਵਨ ਜੀਊਣ ਦੇ ਸੁਪਨੇ ਲੈਂਦੇ ਹਨ। ਬ੍ਰਹਮ-ਗਿਆਨੀ ਲੋਕਾਂ ਨੂੰ ਇਕੱਠੇ ਕਰਕੇ ਤੇ ਉਨ੍ਹਾਂ ਵਿੱਚ ਆਪਣੀ ਸ਼ਕਤੀ ਦਾ ਅਹਿਸਾਸ ਜਗਾ ਕੇ ਐਸੇ ਰਾਹ ਪਾ ਦੇਂਦਾ ਹੈ ਕਿ ਉਹ ਆਪਣੀ ਹਰ ਸੱਮਸਿਆ ਨੂੰ ਹੱਲ ਕਰਨ ਲਈ ਆਪਣੇ ਅੰਦਰ ਜੁਰਅਤ, ਸਮਰੱਥਾ ਤੇ ਉਤਸ਼ਾਹ ਮਹਿਸੂਸ ਕਰਦੇ ਹਨ। ਸੇਵਾ ਕਰਨ ਦੇ ਨਾਲ ਨਾਲ ਜਦ ਉਹ ਬਾਣੀ ਪੜ੍ਹਦੇ ਹਨ ਤਾਂ ਉਨ੍ਹਾਂ ਦੇ ਜਜ਼ਬੇ ਵੀ ਵਧੀਆ ਬਣਦੇ ਹਨ। ਗੁਰੂ ਅਰਜਨ ਸਾਹਿਬ ਦੀਆਂ ਸੰਗਤਾਂ ਨਾਮ, ਬਾਣੀ ਤੇ ਕੀਰਤਨ ਦੇ ਅਭਿਆਸ ਦੁਆਰਾ ਆਪਣੀ ਹਉਮੈ ਨੂੰ ਘਟਾਉਂਦੀਆਂ ਤੇ ਸਮਾਜਿਕ ਭਾਵਨਾ ਵਧਾਉਂਦੀਆਂ ਸਨ। ਚਾਹੇ ਉਹ ਸਾਰੀਆਂ ਆਤਮਿਕ ਜੀਵਨ ਦੇ ਉਚੇ ਤੋਂ ਉਚੇ ਦਰਜੇ ਉੱਤੇ ਨਹੀਂ ਸਨ ਪਹੁੰਚਦੀਆਂ ਫੇਰ ਵੀ ਨਿਰੰਕਾਰ ਦੇ ਪ੍ਰਤਿਪਾਲਕ ਗੁਣ, ਕ੍ਰਿਪਾਲੂ ਸੁਭਾ ਤੇ ਅਨੰਦ-ਸਰੂਪ ਲੱਛਣ ਦਾ ਉਨ੍ਹਾਂ ਉੱਤੇ ਕੁਝ ਨਾ ਕੁਝ ਅਸਰ ਪੈਂਦਾ ਸੀ ਤੇ ਉਹ ਇੱਕ ਦੂਜੇ ਨਾਲ ਪਰਿਵਾਰ ਦੇ ਜੀਆਂ ਦੀ ਤਰ੍ਹਾਂ ਵਰਤਦੀਆਂ ਸਨ।

ਗੁਰੂ ਅਰਜਨ ਸਾਹਿਬ ਨੇ ਪੰਜਾਬ ਦੇ ਲੋਕਾਂ ਨੂੰ ਆਪਣੇ ਪੈਰਾਂ ਉੱਤੇ ਖਲੋਣ ਦੀ ਜਾਚ ਸਿਖਾਈ। ਜਦ ਉਨ੍ਹਾਂ ਦੇ ਅੰਦਰ ਲੋਕ-ਸ਼ਕਤੀ ਦਾ ਅਹਿਸਾਸ ਤੇਜ਼ ਹੋਇਆ ਤਾਂ ਉਨ੍ਹਾਂ ਦਾ ਪੁਰਾਣੇ ਅਧਿਕਾਰੀਆਂ ਵੱਲ ਵਤੀਰਾ ਬਦਲ ਗਿਆ। ਨਿਰਲੇਪਤਾ ਦੇ ਗੁਣ ਦਾ ਜਿੰਨਾ ਉਨ੍ਹਾਂ ਅੰਦਰ ਪ੍ਰਵੇਸ਼ ਹੋਇਆ ਓਨਾ ਉਨ੍ਹਾਂ ਵਿੱਚ ਦਲੇਰੀ ਦੇ ਮਨੋਭਾਵ ਵਧੇ। ਗੁਰੂ ਅਰਜਨ ਸਾਹਿਬ ਨੇ ਸੁਖਮਨੀ ਵਿੱਚ ਰਹੱਸਵਾਦੀ ਦੇ ਲੱਛਣ ਗਿਣਦਿਆਂ ਨਿਰਭੈਤਾ ਨੂੰ ਵਿਸ਼ੇਸ਼ ਥਾਂ ਦਿੱਤੀ ਹੈ :

(ੳ) ਨਿਰਭਉ ਜਪੈ ਸਗਲ ਭਉ ਮਿਟੈ।।
ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ।। (22/7)

(ਅ) ਭਉ ਬਿਨਸੈ ਪੂਰਨ ਹੋਇ ਆਸ।।
ਭਗਤ ਭਾਇ ਆਤਮ ਪਰਗਾਸ।। (19/3)

(ੲ) ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ।।

ਸੋ ਸੇਵਕੁ ਕਹੁ ਕਿਸ ਤੇ ਡਰੈ।। (14/5)

(ਸ) ਪ੍ਰਭ ਕੈ ਸਿਮਰਨਿ ਭਉ ਨ ਬਿਆਪੈ।।

ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ।। (1/2)

ਮਨੁੱਖ ਕਈ ਗੱਲਾਂ ਤੋਂ ਡਰਦਾ ਹੈ ਪਰ ਅੰਤਿਮ ਨਿਖੇੜੇ ਵਿੱਚ ਬਹੁਤੇ ਭੈ ਮੌਤ ਦੇ ਖ਼ੌਫ਼ ਨਾਲ ਜੁੜੇ ਹੁੰਦੇ ਹਨ। ਆਪਣੀ ਸਰੀਰਿਕ ਹੋਂਦ ਨੂੰ ਵੱਧ ਤੋਂ ਵੱਧ ਲੰਮੇ ਸਮੇਂ ਲਈ ਕਾਇਮ ਰੱਖਣਾ ਸੁਭਾਵਿਕ ਮਨੁੱਖੀ ਰੁਚੀ ਹੈ। ਚਾਹੇ ਭੁੱਖ ਦਾ ਦੁੱਖ ਹੋਵੇ, ਚਾਹੇ ਰੋਗ ਦਾ, ਚਾਹੇ ਦੁਸ਼ਮਨ ਦਾ ਖ਼ਤਰਾ ਹੋਵੇ, ਚਾਹੇ ਪ੍ਰੇਮ ਵਿੱਚ ਹਾਰ ਖਾ ਜਾਣ ਦਾ, ਚਾਹੇ ਸਰੀਰਿਕ ਸੰਕਟ ਹੋਵੇ, ਚਾਹੇ ਮਾਨਸਿਕ, ਹਰ ਹਾਲਤ ਵਿੱਚ ਮਨੁੱਖ ਅਚੇਤ ਜਾਂ ਸੁਚੇਤ ਪ੍ਰਤੀਤ ਕਰਦਾ ਹੈ ਕਿ ਕੋਈ ਵੀ ਦੁੱਖ ਵੱਧ ਕੇ ਉਸ ਦੇ ਸਰੀਰ ਦਾ ਨਾਸ ਕਰ ਸਕਦਾ ਹੈ। ਪਰ ਮੌਤ ਤੋਂ ਡਰਨ ਵਾਲਾ ਮਨੁੱਖ ਬੜੇ ਘਟੀਆ ਪੱਧਰ ਦਾ ਜੀਵਨ ਜੀਉਂਦਾ ਹੈ। ਜੇ ਕੀਮਤਾਂ ਚੜ੍ਹ ਜਾਣ ਤਾਂ ਉਹ ਘਬਰਾ ਜਾਂਦਾ ਹੈ, ਜੇ ਬੀਮਾਰੀ ਫੈਲ ਜਾਵੇ ਤਾਂ ਸਹਿਮ ਜਾਂਦਾ ਹੈ, ਜੇ ਜੰਗ ਲੱਗ ਜਾਵੇ ਤਾਂ ਕੰਬਨ ਲੱਗ ਪੈਂਦਾ ਹੈ, ਜੇ ਅਫ਼ਸਰ ਨਾਰਾਜ਼ ਹੋ ਜਾਏ ਤਾਂ ਆਪਣੀ ਨੀਂਦ ਹਰਾਮ ਕਰ ਲੈਂਦਾ ਹੈ। ਇਹ ਅਤਿਅੰਤ ਤਰਸਯੋਗ ਜੀਵਨ ਦੀ ਤਸਵੀਰ ਹੈ। ਰਹੱਸਵਾਦ ਦਾ ਅਭਿਆਸ ਮਨੁੱਖ ਨੂੰ ਮੌਤ ਦੇ ਭੈ ਤੋਂ ਮੁਕਤ ਕਰਦਾ ਹੈ ਤੇ ਹੋਰ ਸੱਭ ਤਰ੍ਹਾਂ ਦੇ ਡਰਾਂ ਤੋਂ ਵੀ। ਸੁਖਮਨੀ ਵਿੱਚ ਨਾਮ ਜਪਣ ਵਾਲੇ ਦੀਆਂ ਪ੍ਰਾਪਤੀਆਂ ਵਿੱਚ ਕਾਲ ਦੀ ਫ਼ਤਹ ਵੀ ਸ਼ਾਮਿਲ ਹੈ :

(ੳ) ਪ੍ਰਭ ਕੈ ਸਿਮਰਨਿ ਕਾਲੁ ਪਰਹਰੈ।।

ਪ੍ਰਭ ਕੈ ਸਿਮਰਨਿ ਦੁਸਮਨੁ ਟਰੈ।। (1/2)

(ਅ) ਜਹ ਮਹਾ ਭਇਆਨ ਦੂਤ ਜਮ ਦਲੈ।।

ਤਹ ਕੇਵਲ ਨਾਮੁ ਸੰਗਿ ਤੇਰੈ ਚਲੈ।। (2/1)

(ੲ) ਬ੍ਰਹਮ ਗਿਆਨੀ ਸਦ ਜੀਵੈ ਨਹੀ ਮਰਤਾ।। (8/8)

(ਸ) ਪ੍ਰਭ ਭਾਵੈ ਬਿਨੁ ਸਾਸ ਤੇ ਰਾਖੈ।। (11/2)

ਜਦ ਨਾਮ ਜਪਣ ਵਾਲੇ ਦੀ ਬਿਰਤੀ ਉਚਾਟ ਹੋਵੇ, ਮਨ ਬਾਣੀ ਵਿਚ ਨਾ ਜੁੜੇ, ਇੱਧਰ ਉੱਧਰ ਦੇ ਝੰਮੇਲਿਆਂ ਵਿੱਚ ਮੁੜ ਮੁੜ ਫਸੇ ਤਾਂ ਉਹ ਮੌਤ ਨੂੰ ਯਾਦ ਕਰਦਾ ਹੈ। ਆਪਣੀ ਮੌਤ ਦੇ ਸਮੇ ਨੂੰ ਅੱਖਾਂ ਅੱਗੇ ਲਿਆਂਦਾ ਜਾਏ ਤਾਂ ਮਨ ਰੁਕ ਜਾਂਦਾ ਹੈ ਕਿਉਂਕਿ ਮੌਤ ਦੇ ਆਇਆਂ ਸਭ ਝੰਮੇਲੇ ਖ਼ਤਮ ਹੋ ਜਾਂਦੇ ਹਨ। ਇਸ ਲਈ ਮੌਤ ਦਾ ਚਿੰਤਨ ਉਸ ਝੰਮੇਲਿਆਂ-ਰਹਿਤ ਦਸ਼ਾ ਨੂੰ ਅੱਗਲਵਾਂਖੀ ਸਾਡੇ ਅੰਦਰ ਵਰਤਾ ਦੇਂਦਾ ਹੈ। ਮਨ ਨੂੰ ਇਕਾਗਰ ਕਰਨ ਦੀ ਇੱਕ ਬਹੁਤ ਸਫ਼ਲਤਾ ਨਾਲ ਅਜ਼ਮਾਈ ਹੋਈ ਵਿਧੀ ਮੌਤ ਨੂੰ ਕਲਪਨਾ ਵਿੱਚ ਵਸਾਉਣਾ ਹੈ। ਪਰ ਮੌਤ ਦਾ ਚਿੰਤਨ ਇਕਾਗਰਤਾ ਵਧਾਉਣ ਤੋਂ ਛੁੱਟ ਮੌਤ ਦਾ ਭੈ ਵੀ ਦੂਰ ਕਰਦਾ ਹੈ। ਓਪਰੀ ਚੀਜ਼ ਦਾ ਭੈ ਬਹੁਤ ਹੁੰਦਾ ਹੈ। ਰੋਜ਼ ਰੋਜ਼ ਮੌਤ ਨੂੰ ਯਾਦ ਕਰਨ ਨਾਲ ਇਸ ਦਾ ਡੰਗ ਨਿਕਲ ਜਾਂਦਾ ਹੈ। ਫੇਰ ਜਦ ਇਕਾਗਰ ਹੋਇਆ ਮਨ ਨਿਰੰਕਾਰ ਵਿਚ ਜੁੜਦਾ ਹੈ ਤਾਂ ਉਸ ਦੇ ਅਕਾਲ ਤੇ ਨਿਰਭੈ ਲੱਛਣਾਂ ਦਾ ਅਕਸ ਲੈ ਕੇ ਆਪਣੇ ਆਪ ਨੂੰ ਵੀ ਅਕਾਲ ਤੇ ਨਿਰਭੈ ਮੰਨਣ ਲੱਗ ਪੈਂਦਾ ਹੈ। ਸੋ ਕਈ ਤਰ੍ਹਾਂ ਨਾਲ ਰਹੱਸਵਾਦੀ ਆਪਣੇ ਡਰ ਨੂੰ ਅੰਦਰੋਂ ਕੱਢਦਾ ਹੈ। ਮੌਤ ਦੇ ਭੈ ਨੂੰ ਭਾਰਤ ਵਿੱਚ ਜਮਾਂ ਦਾ ਭੈ ਵੀ ਕਿਹਾ ਜਾਂਦਾ ਹੈ। ਜਮਾਂ ਦਾ ਭੈ ਨਿਵਿਰਤ ਹੋਣ ਨਾਲ ਸਮਾਜਿਕ ਭੈ ਵੀ ਦੂਰ ਹੋ ਜਾਂਦਾ ਹੈ। ਸਮਾਜ ਤੇ ਜਮਾਂ ਦਾ ਇਸ ਤਰ੍ਹਾਂ ਦਾ ਸੰਬੰਧ ਇੱਕ ਖਿੱਚ ਜਿਹੀ ਲਗਦੀ ਹੈ ਪਰ ਰਹੱਸਵਾਦੀ ਦੇ ਅੰਦਰਲੇ ਜੀਵਨ ਨੂੰ ਮੁੱਖ ਰੱਖਿਆਂ ਇਸ ਦੀ ਸਮਝ ਆ ਜਾਂਦੀ ਹੈ।

ਰਹੱਸਵਾਦੀ ਦੀ ਬੇਮੁਹਤਾਜੀ ਦਾ ਵੀ ਇਹੀ ਭੇਤ ਹੈ। ਨਾਮ ਜਪਣ ਵਾਲਾ ਹਮੇਸ਼ਾ ਚੜ੍ਹਦੀਆਂ ਕਲਾ ਵਿਚ ਰਹਿੰਦਾ ਹੈ। ਸੁਖਮਨੀ ਉਸ ਨੂੰ ਦੱਸਦੀ ਹੈ ਕਿ ਨਿਰੰਕਾਰ ਨੂੰ ਭੁੱਲ ਕੇ ਮੋਹ-ਮਾਇਆ ਵਿਚ ਫਸਣ ਵਾਲੇ ਅੱਗੇ ਜਾ ਕੇ ਦੁੱਖ ਪਾਉਂਦੇ ਹਨ:

(ੳ) ਸਭ ਤੇ ਆਪ ਜਾਨੈ ਬਲਵੰਤੁ।।
ਖਿਨ ਮਹਿ ਹੋਇ ਜਾਇ ਭਸਮੰਤੁ।।
ਕਿਸੈ ਨ ਬਦੈ ਆਪਿ ਅਹੰਕਾਰੀ।।
ਧਰਮਰਾਇ ਤਿਸੁ ਕਰੇ ਖੁਆਰੀ।। (12/2)
(ਅ) ਜਬ ਲਗੁ ਮੋਹ ਮਗਨ ਸੰਗਿ ਮਾਇ।।
ਤਬ ਲਗੁ ਧਰਮਰਾਇ ਦੇਇ ਸਾਜਾਇ।। (12/4)

ਰਹੱਸਵਾਦੀ ਜਦ ਆਪਣਾ ਟਾਕਰਾ ਅਜਿਹੇ ਅਭਾਗੇ ਵਿਅਕਤੀਆਂ ਨਾਲ ਕਰਦਾ ਹੈ ਤਾਂ ਬੜੇ ਆਤਮ-ਭਰੋਸੇ ਵਿਚ ਆਉਂਦਾ ਹੈ। ਉਹ ਇਨ੍ਹਾਂ ਨੂੰ ਉਸ ਦੈਵੀ ਦਰਬਾਰ ਦੇ ਨਿਰਨੇ ਵਿੱਚ ਦੁਰਕਾਰੇ ਜਾਂਦੇ ਮੰਨਦਾ ਹੈ ਜਿਸ ਵਿੱਚ ਉਸਨੂੰ ਆਪ ਮੁੱਖ ਉੱਜਲਾ ਹੋਣ ਦੀ ਆਸ ਹੁੰਦੀ ਹੈ। ਜੇ ਅਜਿਹੇ ਹੰਕਾਰੀ ਲੋਕ ਉਸ ਨੂੰ ਬੁਰਾ-ਭਲਾ ਕਹਿਣ ਤਾਂ ਉਹ ਇਹ ਸੋਚ ਕੇ ਅਡੋਲ ਰਹਿੰਦਾ ਹੈ ਕਿ ਜਿਸ ਨਿਰੰਕਾਰ ਦੀ ਓਟ ਉਸ ਨੇ ਧਾਰੀ ਹੋਈ ਹੈ ਉਹ ਸੱਭ ਦੁਸ਼ਮਨਾਂ ਤੋਂ ਉਸ ਦੀ ਰੱਖਿਆ ਕਰ ਸਕਦਾ ਹੈ। ਨਿਰੰਕਾਰ ਸਰਬ-ਸ਼ਕਤੀਮਾਨ ਹੈ, ਵੱਡੇ ਤੋਂ ਵੱਡੇ ਬਲਵਾਨ ਲੋਕਾਂ ਦਾ ਹੰਕਾਰ ਉਹ ਤੋੜ ਸਕਦਾ ਹੈ। ਅਜਿਹੀ ਮਹਾਨ ਸ਼ਕਤੀ ਨੂੰ ਆਪਣੀ ਪਿੱਠ ਉੱਤੇ ਦੇਖ ਕੇ ਰਹੱਸਵਾਦੀ ਦੁਸ਼ਮਨਾਂ ਨਾਲ ਟੱਕਰ ਲੈਣ ਲਈ ਵੀ ਤਿਆਰ ਹੋ ਜਾਂਦਾ ਹੈ। ਉਹ ਆਪ ਤਾਂ ਸਮਦਰਸ਼ੀ ਹੈ, ਕਿਸੇ ਨਾਲ ਦੁਸ਼ਮਨੀ ਨਹੀਂ ਸਹੇੜਦਾ ਪਰ ਜੇ ਕੋਈ ਉਸ ਉੱਤੇ ਖਾਹਮਖਾਹ ਅੱਤਿਆਚਾਰ ਕਰੇ ਤਾਂ ਉਹ ਘਬਰਾਉਂਦਾ ਨਹੀਂ, ਚੜ੍ਹਦੀਆਂ ਕਲਾਂ ਵਿੱਚ ਰਹਿੰਦਾ ਹੈ ਤੇ ਜਿੱਤ ਦਾ ਨਿਸ਼ਚਾ ਧਾਰ ਕੇ ਮੁਕਾਬਲਾ ਕਰਦਾ ਹੈ। ਇਹ ਮੁਕਾਬਲਾ ਹਿੰਸਕ ਹੁੰਦਾ ਹੈ ਜਾਂ ਅਹਿੰਸਕ ਇਹ ਮੌਕੇ ਅਨੁਸਾਰ ਨਿਰਨਾ ਕੀਤਾ ਜਾਂਦਾ ਹੈ ਪਰ ਦੋਹਾਂ ਹਾਲਤਾਂ ਵਿੱਚ ਰਹੱਸਵਾਦੀ ਅੱਤਿਆਚਾਰ ਅੱਗੇ ਸਿਰ ਨਿਵਾਉਣ ਤੋਂ ਇਨਕਾਰੀ ਜ਼ਰੂਰ ਹੁੰਦਾ ਹੈ। ਬ੍ਰਹਮ-ਗਿਆਨੀ ਲਈ ਮਿੱਤਰ, ਸਤਰ ਸਮਾਨ ਹਨ ਪਰ ਫੇਰ ਵੀ ਉਹ ਤਲਵਾਰ ਹੱਥ ਵਿੱਚ ਲੈ ਕੇ ਰਣਭੂਮੀ ਵਿੱਚ ਜੂਝ ਸਕਦਾ ਹੈ। ਉਸ ਦੇ ਹਿਰਦੇ ਵਿੱਚ ਨਫ਼ਰਤ ਨਹੀਂ, ਪਰ ਭੈ ਵੀ ਨਹੀਂ। ਉਹ ਨਿਰਭੈ ਤੇ ਨਿਰਵੈਰ ਹੈ ਪਰ ਫੇਰ ਵੀ ਅੱਤਿਆਚਾਰ ਦਾ ਟਾਕਰਾ ਕਰਦਾ ਹੈ। ਜੇ ਨਿਰੰਕਾਰ ਨਿਆਂਕਾਰ ਹੈ ਤੇ ਦੁਸ਼ਟਾਂ ਨੂੰ ਦੰਡ ਦੇਂਦਾ ਹੈ ਤਾਂ ਰਹੱਸਵਾਦੀ ਵੀ ਆਪਣੇ ਤੇ ਹੋਰਨਾਂ ਨਾਲ ਨਿਆਂ ਦੀ ਖ਼ਾਤਰ ਅੱਤਿਆਚਾਰੀਆਂ ਨਾਲ ਮੱਥਾ ਡਾਹ ਸਕਦਾ ਹੈ।

ਗੁਰੂ ਅਰਜਨ ਸਾਹਿਬ ਦੇ ਮੁਗ਼ਲ ਸਾਮਰਾਜ ਨਾਲ ਸੰਬੰਧਾਂ ਨੂੰ ਸਮਝਣ ਲਈ ਉਨ੍ਹਾਂ ਦੇ ਰਹੱਸਵਾਦ ਨੂੰ ਅੱਖੋਂ ਓਹਲੇ ਨਹੀਂ ਕੀਤਾ ਜਾ ਸਕਦਾ। ਉਨ੍ਹਾਂ ਦੇ ਆਪਣੇ ਆਚਰਨ ਦੀ ਬੁਨਿਆਦ ਰਹੱਸਵਾਦ ਸੀ ਤੇ ਇਸ ਆਚਰਨ ਦਾ ਸਦਕਾ ਉਹ ਆਪਣੇ ਆਲੇ ਦੁਆਲੇ ਦੇ ਮਨੁੱਖਾਂ ਦੀ ਸੇਵਾ ਕਰਦੇ ਸਨ। ਇਸ ਸੇਵਾ ਦੇ ਦੋ ਪਹਿਲੂ ਸਨ- ਇੱਕ ਆਰਥਿਕ-ਸਮਾਜਿਕ, ਦੂਸਰਾ ਆਤਮਿਕ। ਉਹ ਉਨ੍ਹਾਂ ਮਨੁੱਖਾਂ ਨੂੰ ਨਾਮ ਵੀ ਜਪਾਉਂਦੇ ਸਨ, ਅੰਨ ਵੀ ਖੁਆਉਂਦੇ ਸਨ ਤੇ ਊਚ-ਨੀਚ ਦੇ ਵਿਤਕਰਿਆਂ ਤੋਂ ਮੁਕਤ ਵੀ ਕਰਦੇ ਸਨ। ਇਸ ਦੂਹਰੀ ਸੇਵਾ ਦੇ ਫਲ-ਸਰੂਪ ਉਨ੍ਹਾਂ ਮਨੁੱਖਾਂ ਦਾ ਆਚਰਨ ਵੀ ਉੱਚਾ ਹੋਣ ਲੱਗ ਪਿਆ। ਲੋਕ-ਸ਼ਕਤੀ ਦਾ ਇੱਕ ਨਵਾਂ ਉਭਾਰ ਹੋਂਦ ਵਿੱਚ ਆਉਣ ਲੱਗਾ। ਗੁਰੂ ਅਰਜਨ

ਸਾਹਿਬ ਦੇ ਉਦਾਲੇ ਮਨੁੱਖਾਂ ਦਾ ਇੱਕ ਨਵਾਂ ਸ਼ਕਤੀ-ਕੇਂਦਰ ਉਪਜ ਰਿਹਾ ਸੀ। ਸਮੇਂ ਦੇ ਹਾਕਮ ਹਰ ਉੱਭਰ ਰਹੇ ਨਵੇਂ ਸ਼ਕਤੀ-ਕੇਂਦਰ ਤੋਂ ਘਬਰਾਉਂਦੇ ਹਨ। ਨਵੀਂ ਉੱਠਦੀ ਲੋਕ-ਸ਼ਕਤੀ ਤੋਂ ਘਬਰਾ ਕੇ ਮੁਗ਼ਲ ਸਮਰਾਟ ਜਹਾਂਗੀਰ ਨੇ ਇਸ ਨੂੰ ਦਬਾਉਣਾ ਚਾਹਿਆ। ਉਹ ਗੁਰੂ ਅਰਜਨ ਸਾਹਿਬ ਦੇ ਧਾਰਮਿਕ ਪਰਚਾਰ ਨੂੰ ਵੀ ਬਰਦਾਸ਼ਤ ਨਹੀਂ ਸੀ ਕਰਦਾ, ਕਿਉਂਕਿ ਇਹੀ ਲੋਕ-ਸ਼ਕਤੀ ਦੇ ਉਦੇ ਹੋਣ ਦੀ ਬੁਨਿਆਦ ਸੀ। ਗੁਰੂ ਅਰਜਨ ਸਾਹਿਬ ਦੀ ਸ਼ਹੀਦੀ ਨੂੰ ਲੋਕਾਂ ਨੇ ਇੱਕ ਚਣੌਤੀ ਸਮਝਿਆ ਤੇ ਗੁਰੂ ਹਰਗੋਬਿੰਦ ਸਾਹਿਬ ਦੀ ਅਗਵਾਈ ਹੇਠ ਉਹ ਆਪਣੀ ਆਜ਼ਾਦੀ ਦੀ ਸੁਰਖਿਆ ਲਈ ਮੈਦਾਨ ਵਿੱਚ ਨਿਤਰਨ ਲੱਗ ਪਏ। ਇਸ ਸੰਘਰਸ਼ ਦਾ ਜੋ ਪਰਿਣਾਮ ਨਿਕਲਿਆ ਉਸ ਦੀ ਕਹਾਣੀ ਲੰਮੀ ਹੈ ਤੇ ਉਸ ਨੂੰ ਵਰਣਨ ਕਰਨ ਦਾ ਇੱਥੇ ਮੌਕਾ ਨਹੀਂ ਪਰ ਦੋ ਨੁਕਤੇ ਸਪਸ਼ਟ ਕਰਨੇ ਜ਼ਰੂਰੀ ਹਨ: (ੳ) ਇਸ ਸੰਘਰਸ਼ ਦੀ ਤਿਆਰੀ ਗੁਰੂ ਅਰਜਨ ਸਾਹਿਬ ਪਹਿਲੇ ਹੀ ਕਰਵਾ ਚੁੱਕੇ ਸਨ ਤੇ ਉਨ੍ਹਾਂ ਦੀ ਸੁਖਮਨੀ ਦੇ ਰੋਜ਼ਾਨਾ ਪਾਠ, ਅਭਿਆਸ ਨੇ ਉਨ੍ਹਾਂ ਦੇ ਸਿੱਖਾਂ ਵਿੱਚ ਪ੍ਰਪੱਕਤਾ ਆਚਰਨ ਪੈਦਾ ਕੀਤਾ ਹੋਇਆ ਸੀ। (ਅ) ਜਦ ਲੋਕ-ਸ਼ਕਤੀ ਉਭਰਨ ਲੱਗ ਜਾਵੇ ਤਾਂ ਇਹ ਸਮੇਂ ਅਨੁਸਾਰ ਆਪਣੀਆਂ ਸੱਮਸਿਆਵਾਂ ਦਾ ਹੱਲ ਕਰ ਲੈਂਦੀ ਹੈ। ਸੱਮਸਿਆ ਬਦਲਦੀ ਰਹਿੰਦੀ ਹੈ ਪਰ ਲੋਕ-ਸ਼ਕਤੀ ਹਰ ਸੱਮਸਿਆ ਦੇ ਹੱਲ ਲਈ ਜ਼ਰੂਰੀ ਹੈ। ਗੁਰੂ ਅਰਜਨ ਸਾਹਿਬ ਦੇ ਸਮੇਂ ਸੱਮਸਿਆ ਧਾਰਮਿਕ ਤੁਅਸਬ ਦੀ ਸੀ। ਅਕਬਰ ਦੀ ਸੁਲਹਕੁਲ ਪਾਲਿਸੀ ਨੂੰ ਬਦਲ ਕੇ ਜਹਾਂਗੀਰ ਨੇ ਕੱਟੜਵਾਦੀ ਇਸਲਾਮ ਦਾ ਰਾਹ ਚੁਣਿਆ ਸੀ। ਇਸ ਆਧਾਰ ਉੱਤੇ ਅੱਤਿਆਚਾਰ ਵੱਧ ਰਿਹਾ ਸੀ। ਔਰੰਗਜ਼ੇਬ ਦੇ ਸਮੇ ਤਕ ਇਹ ਸੱਮਸਿਆ ਦੀਰਘ ਹੋ ਚੁੱਕੀ ਸੀ। ਨੌਵੇਂ ਤੇ ਦਸਵੇਂ ਗੁਰੂ ਸਾਹਿਬਾਂ ਦੀ ਅਗਵਾਈ ਹੇਠ ਲੋਕ-ਸ਼ਕਤੀ ਨੇ ਇਸ ਨੂੰ ਠੱਲ੍ਹ ਪਾਉਣ ਦਾ ਜਤਨ ਕੀਤਾ। ਵੀਹਵੀਂ ਸਦੀ ਵਿੱਚ ਸੱਮਸਿਆ ਦੇ ਰੂਪ ਨਵੇ ਹਨ। ਜਾਗ੍ਰਿਤ ਲੋਕ-ਸ਼ਕਤੀ ਸੱਭ ਸੱਮਸਿਆਵਾਂ ਹੱਲ ਕਰਦੀ ਰਹੀ ਹੈ, ਕਰਦੀ ਜਾ ਰਹੀ ਹੈ ਤੇ ਕਰਦੀ ਰਹੇਗੀ। ਭਾਰਤ ਦੇ ਇਤਿਹਾਸ ਵਿਚ ਮਹਾਨ ਰਹੱਸਵਾਦੀਆਂ ਨੇ ਲੋਕ-ਸ਼ਕਤੀ ਨੂੰ ਪ੍ਰਚੰਡ ਕਰਨ ਵਿਚ ਹਮੇਸ਼ਾ ਅਗਵਾਈ ਦਿੱਤੀ ਹੈ। ਅਰਬ ਦੇਸ਼ਾਂ ਵਿੱਚ ਇਹੋ ਰੋਲ ਇਸਲਾਮ ਦੇ ਰਹੱਸਵਾਦੀਆਂ ਨੇ ਅਦਾ ਕੀਤਾ ਸੀ।

ਬ੍ਰਹਮ-ਗਿਆਨੀ ਦੀ ਨਿਰਲੇਪਤਾ ਦੀ ਇੱਕ ਸੁਰ ਧਨ-ਦੌਲਤ ਵੱਲੋਂ ਬੇਪਰਵਾਹ ਰਹਿਣ ਦਾ ਸੁਝਾ ਦੇਂਦੀ ਜਾਪਦੀ ਹੈ। ਕੀ ਉਸ ਲਈ ਗਰੀਬੀ ਦਾ ਜੀਵਨ ਬਿਤਾਉਣਾ ਜ਼ਰੂਰੀ ਹੈ ? ਇਹ ਪ੍ਰਸ਼ਨ ਨਾਮ ਜਪਣ ਵਾਲੇ ਵਿਅਕਤੀ ਦਾ ਧਨ ਵੱਲ ਵਤੀਰਾ ਵਿਚਾਰਨ ਦੀ ਪ੍ਰੇਰਨਾ ਦੇਂਦਾ ਹੈ। ਕੀ ਨਾਮ ਜਪਣ ਵਾਲਾ ਬਹੁਤਾ ਧਨ ਕਮਾਉਣ ਦਾ ਇੱਛੁਕ ਹੋ ਸਕਦਾ ਹੈ ?

ਬਹੁਤਾ ਧਨ, ਹੋਰ ਬਹੁਤਾ ਧਨ ! ਧਨ ਨੂੰ ਇੱਕ ਖਬਤ ਬਣਾਉਣ ਵਾਲੀ ਬਿਰਤੀ ਦੀ ਤਾਂ ਸੁਖਮਨੀ ਵਿਚ ਸਿੱਧੀ ਨਿਖੇਧੀ ਹੈ :

ਸਹਸ ਖਟੇ ਲਖ ਕਉ ਉਠਿ ਧਾਵੈ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥
ਅਨਿਕ ਭੋਗ ਬਿਖਿਆ ਕੇ ਕਰੈ॥
ਨਹ ਤ੍ਰਿਪਤਾਵੈ ਖਪਿ ਖਪਿ ਮਰੈ॥ (12/5)

ਗ੍ਰਿਹਸਤੀ ਮਨੁੱਖ ਬਹੁਤਾ ਧਨ ਕਿਉਂ ਕਮਾਉਣਾ ਚਾਹੁੰਦਾ ਹੈ ? ਬਹੁਤੇ ਗ੍ਰਿਹਸਤੀ ਉੱਤਰ ਦੇਣਗੇ ਕਿ ਮਾਪੇ ਆਪਣੀ ਸੰਤਾਨ ਦੀ ਖ਼ਾਤਰ ਬਹੁਤਾ ਧਨ ਕਮਾਉਂਦੇ ਹਨ। ਉਹ ਆਪਣੇ ਪਰਵਾਰ

ਦੀਆਂ ਸੱਭ ਤਰ੍ਹਾਂ ਦੀਆਂ ਲੋੜਾਂ ਦੀ ਪੂਰਤੀ ਨੂੰ ਆਪਣਾ ਫ਼ਰਜ਼ ਸਮਝਦੇ ਹਨ ਤੇ ਸਾਰੀਆਂ ਲੋੜਾਂ ਬਹੁਤੇ ਧਨ ਨਾਲ ਹੀ ਪੂਰੀਆਂ ਕੀਤੀਆਂ ਜਾ ਸਕਦੀਆਂ ਹਨ। ਪਰ ਪਰਵਾਰ ਵਿਚ ਰਹਿ ਕੇ ਬਹੁਤਾ ਧਨ ਖ਼ਰਚ ਕੇ, ਹਰ ਤਰ੍ਹਾਂ ਦੇ ਸੁੱਖ ਮਾਣਨ ਵਾਲੇ ਵਿਅਕਤੀ ਨੂੰ ਸੁਖਮਨੀ ਵਧੀਆ ਨਹੀਂ ਗਿਣਦੀ :

ਸੰਗਿ ਨ ਚਾਲਸਿ ਤੇਰੈ ਧਨਾ॥
ਤੂੰ ਕਿਆ ਲਪਟਾਵਹਿ ਮੂਰਖ ਮਨਾ॥
ਸੁਤ ਮੀਤ ਕੁਟੰਬ ਅਰੁ ਬਨਿਤਾ॥
ਇਨ ਤੇ ਕਹਹੁ ਤੁਮ ਕਵਨ ਸਨਾਥਾ॥
ਰਾਜ ਰੰਗ ਮਾਇਆ ਬਿਸਥਾਰ॥
ਇਨ ਤੇ ਕਹਹੁ ਕਵਨ ਛੁਟਕਾਰ॥
ਅਸੁ ਹਸਤੀ ਰਥ ਅਸਵਾਰੀ॥
ਝੂਠਾ ਡੰਫੁ ਝੂਠੁ ਪਾਸਾਰੀ॥ (19/5)

ਜੇ ਉਪਰੋਤਕ ਤੁਕਾਂ ਦੇ ਘੋੜੇ, ਹਾਥੀ ਤੇ ਰਥ ਦੀ ਬਜਾਏ, ਕਾਰ, ਸਕੂਟਰ, ਆਦਿਕ ਰੱਖ ਲਈਏ ਤਾਂ ਇਸ ਪਉੜੀ ਵਿੱਚ ਅੱਜ ਦੇ ਜੁਗ ਦੀ ਅਮੀਰ ਸ੍ਰੇਣੀ ਦੇ ਜੀਵਨ ਦਾ ਚਿੱਤਰ ਅੱਖਾਂ ਸਾਹਮਣੇ ਆ ਜਾਂਦਾ ਹੈ। ਜੇ ਇਹ ਤੁਕਾਂ ਗੁਰੂ ਸਾਹਿਬ ਦੇ ਸਮਕਾਲੀ ਜਾਗੀਰਦਾਰੀ ਤਰਜ਼ੇ-ਜੀਵਨ ਦੀ ਨਿਖੇਧੀ ਕਰਦੀਆਂ ਹਨ ਤਾਂ ਇਹ ਨਿਖੇਧੀ ਵਰਤਮਾਨ ਜੁਗ ਦੇ ਸਰਮਾਇਆਦਾਰੀ ਤਰਜ਼ੇ-ਜੀਵਨ ਉੱਤੇ ਵੀ ਪੂਰੀ ਤਰ੍ਹਾਂ ਢੁਕ ਸਕਦੀ ਹੈ।

ਦ੍ਰਿਸ਼ਟਮਾਨ ਜਗਤ ਪਰਿਵਰਤਨ-ਯੁਕਤ, ਝੂਠਾ ਜਾਂ ਨਾਸ਼ਮਾਨ ਹੈ। ਇਹ ਇੱਕ ਪ੍ਰਤੱਖ ਹਕੀਕਤ ਹੈ ਜਿਸ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ। ਪਰ ਕੀ ਇਸ ਤੱਥ ਨੂੰ ਮਨ ਵਿੱਚ ਵਸਾਉਣ ਬਾਅਦ ਧਨ, ਦੌਲਤ ਦਾ ਤਿਆਗ ਜ਼ਰੂਰੀ ਹੈ ? ਇਨ੍ਹਾਂ ਤੁਕਾਂ ਵਿੱਚ ਗੁਰੂ ਅਰਜਨ ਸਾਹਿਬ ਦਾ ਜ਼ੋਰ ਧਨ-ਦੌਲਤ ਦੀ ਨਾਸ਼ਮਾਨਤਾ ਦ੍ਰਿੜ੍ਹ ਕਰਵਾ ਕੇ ਇਸ ਵੱਲੋਂ ਮਨ ਉਦਾਸ ਕਰਨ ਉੱਤੇ ਹੈ ਜਾਂ ਨਾਸ਼ਮਾਨ ਵਸਤਾਂ ਦੀ ਬਜਾਏ ਅਬਿਨਾਸ਼ੀ ਨਿਰੰਕਾਰ ਵੱਲ ਧਿਆਨ ਮੋੜਨ ਉੱਤੇ ? ਜੇ ਨਾਸ਼ਮਾਨ ਵਸਤਾਂ ਨਾਸ਼ਮਾਨ ਹੋਣ ਕਰਕੇ ਮੂਲੋਂ ਤਿਆਗ ਦੀਆਂ ਅਧਿਕਾਰੀ ਹਨ ਤਾਂ ਭਾਵੇਂ ਨਿਰੰਕਾਰ ਨੂੰ ਪ੍ਰੇਮ ਵੀ ਕੀਤਾ ਜਾਏ ਫੇਰ ਵੀ ਇਹ ਤਿਆਗਣਯੋਗ ਹੀ ਰਹਿਣਗੀਆਂ। ਪਰ ਜੇ ਇਨ੍ਹਾਂ ਤੁਕਾਂ ਦਾ ਜ਼ੋਰ ਨਿਰੰਕਾਰ ਦੇ ਅਬਿਨਾਸ਼ੀ ਗੁਣ ਨਾਲ ਧਨ-ਦੌਲਤ ਦੀ ਨਾਸ਼ਮਾਨਤਾ ਨੂੰ ਟਕਰਾ ਕੇ ਪਹਿਲੇ ਨੂੰ ਉੱਚਾ ਤੇ ਦੂਜੇ ਨੂੰ ਹੇਠਲਾ ਦਰਜਾ ਦੇਣ ਉੱਤੇ ਹੈ ਤਾਂ ਗੁਰੂ ਅਰਜਨ ਸਾਹਿਬ ਤਿਆਗ ਦੇ ਹੱਕ ਵਿੱਚ ਨਹੀਂ। ਉਪਰੋਕਤ ਪਉੜੀ ਦੀਆਂ ਅੰਤਲੀਆਂ ਤੁਕਾਂ ਨਿਰਨਾਜਨਕ ਹਨ :

ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥
ਨਾਮੁ ਬਿਸਾਰਿ ਨਾਨਕ ਪਛੁਤਾਨਾ॥ (19/5)

ਇਹ ਤੁਕਾਂ ਸਾਫ਼ ਕਰਦੀਆਂ ਹਨ ਕਿ ਗੁਰੂ ਸਾਹਿਬ ਦੀ ਅਸਲ ਨਿਖੇਧੀ ਧਨ-ਦੌਲਤ ਦੇਣ ਵਾਲੇ ਨਿਰੰਕਾਰ ਨੂੰ ਭੁੱਲਣ ਦੀ ਹੈ, ਧਨ-ਦੌਲਤ ਦੀ ਨਹੀਂ। ਜੇ ਨਿਰੰਕਾਰ ਨੂੰ ਯਾਦ ਕਰ ਲਿਆ ਜਾਏ ਤਾਂ ਧਨ-ਦੌਲਤ ਦੀ ਵਰਤੋਂ ਤੋਂ ਉਹ ਵਰਜਦੇ ਨਹੀਂ ਜਾਪਦੇ। ਨਿਰੰਕਾਰ ਧਨ-ਦੌਲਤ ਦਾ ਸੋਮਾ ਹੈ, ਉਸ ਨੂੰ ਭੁੱਲ ਜਾਣਾ ਅਕ੍ਰਿਤਘਣਤਾ ਹੈ। ਕੀ ਇੱਥੇ ਗੁਰੂ ਅਰਜਨ ਸਾਹਿਬ ਕੇਵਲ ਕ੍ਰਿਤੱਗਅਤਾ ਦਾ ਧਰਮ ਪਾਲਣ ਦੀ ਤਾਕੀਦ ਕਰ ਰਹੇ ਹਨ ?

ਜੇ ਇਹ ਮੰਨ ਲਈਏ ਤਾਂ ਇਕ ਹੋਰ ਪ੍ਰਸ਼ਨ ਖੜਾ ਹੋ ਜਾਂਦਾ ਹੈ। ਜੇ ਨਿਰੰਕਾਰ ਦੀ ਦਾਤ ਲਈ ਉਸਦਾ ਧੰਨਵਾਦ ਕਰ ਦਿੱਤਾ ਜਾਏ ਤਾਂ ਕੀ ਫੇਰ ਰਹੱਸਵਾਦੀ ਨੂੰ ਵੱਧ ਤੋਂ ਵੱਧ ਧਨ ਵਰਤਣ ਦੀ ਖੁੱਲ੍ਹ ਹੈ। ਕੀ ਸਾਦਗੀ ਤ ਗਰੀਬੀ ਰਹੱਸਵਾਦੀ ਦੇ ਜ਼ਰੂਰੀ ਗੁਣ ਨਹੀਂ ? ਸੁਖਮਨੀ ਦੀਆਂ ਕਈ ਤੁਕਾਂ ਅਜਿਹੀਆਂ ਹਨ ਜਿਨ੍ਹਾਂ ਵਿਚ ਸੰਤੋਖ, ਤ੍ਰਿਪਤੀ ਜਾਂ ਤ੍ਰਿਸ਼ਨਾ-ਖ਼ਾਤਮੇ ਦਾ ਵਰਣਨ ਹੈ :

(ੳ) ਬਿਨਾ ਸੰਤੋਖ ਨਹੀ ਕੋਊ ਰਾਜੈ।।
ਸੁਪਨ ਮਨੋਰਥ ਬ੍ਰਿਥੇ ਸਭ ਕਾਜੈ।। (12/5)

(ਅ) ਗੁਰਪ੍ਰਸਾਦਿ ਆਪਨ ਆਪੁ ਸੁਝੈ।।
ਤਿਸਕੀ ਜਾਨਹੁ ਤ੍ਰਿਸਨਾ ਬੁਝੈ।। (14/4)

(ੲ) ਸੁਨਿ ਕਰ ਬਚਨ ਕਰਨ ਆਘਾਨੇ।।
ਮਨਿ ਸੰਤੋਖੁ ਆਤਮ ਪਤੀਆਨੇ।। (18/4)

(ਸ) ਜਿਨ ਚਾਖਿਆ ਸੇ ਜਨ ਤ੍ਰਿਪਤਾਨੇ।।
ਪੂਰਨ ਪੁਰਖ ਨਹੀ ਡੋਲਾਨੇ।। (20/2)

ਸੁਖਮਨੀ ਦੀਆਂ ਕਈ ਤੁਕਾਂ ਵਿਚ ਅਮੀਰੀ ਨਾਲੋਂ ਗਰੀਬੀ ਧਾਰਨ ਨੂੰ ਉਚਿਆਇਆ ਗਿਆ ਜਾਪਦਾ ਹੈ :

(ੳ) ਧਨ ਭੂਮਿ ਕਾ ਜੋ ਕਰੈ ਗੁਮਾਨੁ।।
ਜੋ ਮੂਰਖੁ ਅੰਧਾ ਅਗਿਆਨੁ।।
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ।।
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ।। (12/1)

(ਅ) ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ।।
ਬ੍ਰਹਮ ਗਿਆਨੀ ਪਰਉਪਕਾਰ ਉਮਾਹਾ।। (8/4)

ਇਨ੍ਹਾਂ ਪ੍ਰਮਾਣਾਂ ਵਿੱਚ ਗਰੀਬੀ ਦੇ ਅਰਥ ਕੀ ਹਨ ? (ਅ) ਦੀ ਦੂਜੀ ਤੁਕ ਵਿਚ ਪਰਉਪਕਾਰ ਦਾ ਜ਼ਿਕਰ ਹੈ। ਉਪਕਾਰ ਕਈ ਕਿਸਮ ਦਾ ਹੋ ਸਕਦਾ ਹੈ ਪਰ ਇਸ ਦਾ ਸੱਭ ਤੋਂ ਆਮ ਰੂਪ ਧਨ-ਦੌਲਤ ਨਾਲ ਦੂਜਿਆਂ ਦੀ ਸਹਾਇਤਾ ਕਰਨਾ ਹੁੰਦਾ ਹੈ। ਜੇ ਬ੍ਰਹਮ-ਗਿਆਨੀ ਆਪਣੀ ਦੌਲਤ ਦੂਜਿਆਂ ਵਿਚ ਵੰਡਦਾ ਰਹੇਗਾ ਤਾਂ ਨਿਸ਼ਚੇ ਆਪ ਗਰੀਬੀ ਵਿਚ ਗੁਜ਼ਾਰਾ ਕਰੇਗਾ। ''ਪਰਉਪਕਾਰ'' ਦੇ ਨਾਲ ਆਏ ''ਗਰੀਬੀ'' ਦੇ ਅਰਥ ਆਰਥਿਕ ਗਰੀਬੀ ਕਰਨੇ ਸੁਭਾਵਿਕ ਹਨ। (ੳ) ਵਿੱਚ ''ਗਰੀਬੀ'' ਸ਼ਬਦ ''ਧਨ ਭੂਮਿ'' ਦੇ ਨੇੜੇ ਆਇਆ ਹੈ ਜਿਸ ਤੋਂ ਫੇਰ ਇਸ ਦੇ ਅਰਥ ਆਰਥਿਕ ਕਰਨ ਦੀ ਰੁਚੀ ਜਾਗਦੀ ਹੈ ਪਰ ਧਨ ਭੂਮਿ ਦੇ ਨਾਲ ''ਗੁਮਾਨੁ'' ਆਉਣ ਤੋਂ ''ਗਰੀਬੀ'' ਦੇ ਅਰਥ ਨਿਮਰਤਾ ਕਰਨ ਦੀ ਗੁੰਜ਼ਾਇਸ਼ ਵੀ ਹੈ। ਜੇ ਇਹ ਦੂਜੇ ਅਰਥ ਕਰੀਏ ਤਾਂ ਧਨ ਭੂਮਿ ਦਾ ਤਿਆਗ ਜ਼ਰੂਰੀ ਨਹੀਂ, ਇਸ ਦੀ ਪ੍ਰਾਪਤੀ ਦਾ ਹੰਕਾਰ ਕਰਨਾ ਬੁਰਾ ਹੈ। ਜੇ (ੳ) ਵਿਚ ਗਰੀਬੀ ਦੇ ਅਰਥ ਨਿਮਰਤਾ ਹਨ ਤਾਂ (ਅ) ਵਿਚ ਵੀ ਇਹੀ ਕਰਨੇ ਸੰਭਵ ਹਨ। ਜੇ ਇੱਥੇ ''ਗਰੀਬੀ'' ਦੇ ਅਰਥ ਨਿਮਰਤਾ ਕਰੀਏ ਤਾਂ ਵੀ ਬ੍ਰਹਮ ਗਿਆਨੀ ਮਾਇਆਧਾਰੀਆਂ ਦੀ ਤਰ੍ਹਾਂ ਵੱਧ ਤੋਂ ਵੱਧ ਧਨ ਕਮਾਈ ਜਾਣ ਵਾਲੇ ਲੋਕਾਂ ਦੀ ਸ੍ਰੇਣੀ ਵਿੱਚ ਨਹੀਂ ਸ਼ਾਮਿਲ ਕੀਤਾ ਜਾ ਸਕਦਾ। ਉਹ ਕਿਰਤ ਕਰਨ ਵਾਲਾ ਤੇ ਵੰਡ ਕੇ ਖਾਣ ਵਾਲਾ ਹੋਵੇਗਾ, ਨਿਜੀ ਸੰਪਤੀ ਨੂੰ ਜੋੜਨ ਤੇ ਲੁਕਾ ਕੇ ਰੱਖਣ ਵਾਲਾ ਨਹੀਂ ਹੋ

ਸਕਦਾ। ਉਹ ਲੋਭੀ ਨਹੀਂ ਬਣ ਸਕਦਾ, ਨਾ ਅਭਿਮਾਨੀ ਬਣ ਸਕਦਾ ਹੈ। ਬਹੁਤਾ ਧਨ ਕਮਾਉਣ ਵਾਲੇ ਵਿਚ ਅਭਿਮਾਨ ਆ ਹੀ ਜਾਂਦਾ ਹੈ। ਪਰ ਬ੍ਰਹਮ-ਗਿਆਨੀ ਤਾਂ ਹੰਕਾਰ ਤੋਂ ਉੱਕਾ ਖ਼ਾਲੀ ਹੁੰਦਾ ਹੈ :

ਬ੍ਰਹਮ ਗਿਆਨੀ ਸਦਾ ਸਦ ਜਾਗਤ॥
ਬ੍ਰਹਮ ਗਿਆਨੀ ਅਹੰਬੁਧਿ ਤਿਆਗਤ॥ (8/5)

ਜਿਹੜਾ ਮਨੁੱਖ ਆਪਣੀ ਮਿਹਨਤ ਤੇ ਅਕਲ ਨਾਲ ਬਹੁਤ ਜ਼ਿਆਦਾ ਧਨ ਕਮਾ ਲੈਂਦਾ ਹੈ ਉਸ ਦਾ ਇਹ ਕਹਿਣਾ ਠੀਕ ਨਹੀਂ ਮੰਨਿਆਂ ਜਾ ਸਕਦਾ ਕਿ ਬਹੁਤੇ ਧਨ ਉੱਤੇ ਉਸ ਦਾ ਅਧਿਕਾਰ ਹੈ ਕਿਉਂਕਿ ਇਹ ਉਸਦੀ ਆਪਣੀ ਕਮਾਈ ਹੈ। ਸਮਾਜ ਵਿੱਚ ਜਿੰਨਾ ਕੁੱਲ ਧਨ ਹੁੰਦਾ ਹੈ, ਉਸ ਉੱਤੇ ਸੱਭ ਦਾ ਬਰਾਬਰ ਹੱਕ ਹੁੰਦਾ ਹੈ, ਚਾਹੇ ਕਿੱਤੇ ਕਮਾਮ ਵੱਖ ਵੱਖ ਹੋਣ। ਇੱਕ ਪਰਵਾਰ ਵਿੱਚ ਚਾਰ ਕਮਾਊ ਪੁੱਤਰ ਹਨ, ਕੋਈ ਵੱਧ ਕਮਾਈ ਕਰਦਾ ਹੈ, ਕੋਈ ਘੱਟ ਪਰ ਮਾਂ ਸੱਭ ਨੂੰ ਇੱਕੋ ਜਿਹੀ ਰੋਟੀ ਦੇਂਦੀ ਹੈ। ਉਹ ਬਹੁਤੀ ਕਮਾਈ ਵਾਲੇ ਪੁੱਤਰ ਨੂੰ ਚਾਰ ਰੋਟੀਆਂ ਤੇ ਥੋੜ੍ਹੀ ਕਮਾਈ ਵਾਲੇ ਪੁੱਤਰ ਨੂੰ ਤਿੰਨ ਰੋਟੀਆਂ ਨਹੀਂ ਦੇਂਦੀ। ਸਗੋਂ ਜੇ ਥੋਹੜੀ ਕਮਾਈ ਵਾਲਾ ਬੀਮਾਰ ਹੋ ਜਾਏ ਤਾਂ ਉਸ ਦੇ ਇਲਾਜ ਤੇ ਖ਼ੁਰਾਕ ਉੱਤੇ ਸੱਭ ਤੋਂ ਵੱਧ ਖ਼ਰਚ ਕਰਦੀ ਹੈ। ਜੇ ਸਮਾਜ ਇਕ ਪਰਵਾਰ ਦੀ ਤਰ੍ਹਾਂ ਹੈ ਤਾਂ ਉਸ ਵਿੱਚ ਸੱਭ ਆਪਣੇ ਵਿੱਤ ਮੁਤਾਬਿਕ ਕੰਮ ਕਰਨਗੇ ਤੇ ਲੋੜ ਮੁਤਾਬਿਕ ਖ਼ਰਚ ਕਰਨਗੇ। ਜੇ ਕਿਸੇ ਪਿੰਡ ਵਿੱਚ ਕਾਲ ਪੈ ਜਾਏ ਤਾਂ ਅੰਨ ਦੀ ਘਾਟ ਹੋ ਜਾਂਦੀ ਹੈ। ਬਹੁਤੇ ਗਰੀਬ ਲੋਕ ਭੁੱਖੇ ਮਰਨ ਲੱਗ ਜਾਂਦੇ ਹਨ। ਜੇ ਅਮੀਰ ਲੋਕ ਅੰਨ ਦੇ ਭੰਡਾਰ ਜਮ੍ਹਾਂ ਰੱਖਣ ਤੇ ਗਰੀਬਾਂ ਨੂੰ ਆਪਣੀਆਂ ਅੱਖਾਂ ਸਾਹਮਣੇ ਭੁੱਖੇ ਮਰਨ ਦੇਣ ਤਾਂ ਇਹ ਇਨਸਾਨੀਅਤ ਨਹੀਂ। ਕਿਸੇ ਮਹਾਤਮਾ ਨੇ ਕਿਹਾ ਸੀ ਕਿ ਇਸ ਗੱਲ ਦੀ ਤਾਂ ਸਮਝ ਆ ਸਕਦੀ ਹੈ ਕਿ ਕੁਦਰਤ ਵੱਲੋਂ ਕਾਲ ਪੈ ਜਾਣ ਕਰਕੇ ਅੰਨ ਦੀ ਘਾਟ ਹੋ ਗਈ ਹੈ ਪਰ ਇਸ ਗੱਲ ਦੀ ਸਮਝ ਨਹੀਂ ਆਉਂਦੀ ਕਿ ਪਿੰਡ ਦੇ ਅੱਧੇ ਲੋਕ ਰੱਜ ਕੇ ਖਾਈ ਜਾਣ ਤੇ ਅੱਧੇ ਭੁੱਖੇ ਮਰੀ ਜਾਣ। ਇਨਸਾਨੀਅਤ ਦਾ ਤਕਾਜ਼ਾ ਇਹ ਹੈ ਕਿ ਜੇ ਹਰੇਕ ਦੇ ਹਿੱਸੇ ਪੂਰੀ ਪੂਰੀ ਰੋਟੀ ਆਉਂਦੀ ਹੈ ਤਾਂ ਪੂਰੀ ਪੂਰੀ ਖਾ ਲਓ, ਜੇ ਅੱਧੀ ਅੱਧੀ ਆਉਂਦੀ ਹੈ ਤਾਂ ਅੱਧੀ ਅੱਧੀ ਵੰਡ ਲਓ, ਜੇ ਚੱਪਾ ਚੱਪਾ ਆਉਂਦੀ ਹੈ ਤਾਂ ਚੱਪਾ ਚੱਪਾ ਖਾ ਲਓ। ਅਮੀਰਾਂ ਦੇ ਬੱਚੇ ਸੋਨੇ ਦਾ ਤੇ ਗਰੀਬਾਂ ਦੇ ਬੱਚੇ ਮਿੱਟੀ ਦੇ ਨਹੀਂ ਬਣੇ ਹੁੰਦੇ ਕਿ ਪਹਿਲਿਆਂ ਨੂੰ ਹਰ ਹਾਲਤ ਵਿੱਚ ਅੰਨ ਮਿਲਦਾ ਰਹੇ ਤੇ ਦੂਜਿਆਂ ਨੂੰ ਭੁੱਖੇ ਮਰਨ ਦਿੱਤਾ ਜਾਏ। ਸੱਭ ਦੇ ਹਿੱਸੇ ਬਰਾਬਰ ਹੋਣੇ ਚਾਹੀਦੇ ਹਨ। ਬਰਾਬਰ ਹਿੱਸੇ ਤੋਂ ਜੋ ਵੱਧ ਭੋਗਦਾ ਹੈ ਉਹ ਪਾਪ ਕਰਦਾ ਹੈ। ਤਦੇ ਗੁਰੂ ਨਾਨਕ ਸਾਹਿਬ ਨੇ ਬਾਬਰਵਾਣੀ ਵਿਚ ਧਨ ਬਾਰੇ ਕਿਹਾ ਹੈ ਕਿ ਇਹ ਪਾਪਾਂ ਬਾਝਹੁੰ ਨਹੀਂ ਜੁੜਦਾ। ਬ੍ਰਹਮ-ਗਿਆਨੀ ਅਜਿਹੇ ਪਾਪ ਦਾ ਭਾਗੀ ਨਹੀਂ ਹੋ ਸਕਦਾ। ਉਹ ਕਦਾਚਿੱਤ ਆਪਣੀਆਂ ਅੱਖਾਂ ਸਾਹਮਣੇ ਕਿਸੇ ਨੂੰ ਭੁੱਖ ਨਾਲ ਪ੍ਰਾਣ ਤਿਆਗਦੇ ਦੇਖ ਕੇ ਸਹਾਰ ਨਹੀਂ ਸਕਦਾ। ਉਹ ਤਾਂ ''ਅਨਾਥ ਕਾ ਨਾਥੁ'' ਹੈ, ਉਸ ਦੀ ''ਸਭ ਊਪਰਿ ਮਇਆ'' ਹੈ, ਉਸਦਾ ਸੱਭ ਉੱਤੇ ''ਹਾਥੁ'' ਹੈ, ਉਹ ਕੁਝ ਬੁਰਾ ਨਹੀਂ ਕਰਦਾ :

(ੳ) ਬ੍ਰਹਮ ਗਿਆਨੀ ਅਨਾਥ ਕਾ ਨਾਥੁ॥
ਬ੍ਰਹਮ ਗਿਆਨੀ ਕਾ ਸਭ ਊਪਰ ਹਾਥੁ॥ (8/8)
(ਅ) ਬ੍ਰਹਮ ਗਿਆਨੀ ਕੀ ਸਭ ਊਪਰਿ ਮਇਆ॥
ਬ੍ਰਹਮ ਗਿਆਨੀ ਤੇ ਕਛੁ ਬੁਰਾ ਨ ਭਇਆ॥ (8/3)

ਅਜਿਹੇ ਕੋਮਲ, ਦਇਆ-ਭਰਪੂਰ ਤੇ ਦਰਦ ਭਰੇ ਹਿਰਦੇ ਵਾਲਾ ਵਿਅਕਤੀ ਦੌਲਤ ਦੀਆਂ

ਤਜੌਰੀਆਂ ਭਰ ਭਰ ਕੇ ਸਾਂਭਣ ਵਾਲਾ ਨਹੀਂ ਹੋ ਸਕਦਾ। ਉਹ ਅਵੱਸ਼ ਸੰਤੋਖ ਦਾ ਧਾਰਨੀ ਹੋਵੇਗਾ। ਗੁਰੂ ਅਮਰਦਾਸ ਜੀ ਰਾਤ ਨੂੰ ਲੰਗਰ ਵਿਚ ਬਚਿਆ ਹੋਇਆ ਅੰਨ ਬਿਆਸ ਦਰਿਆ ਵਿਚ ਪਵਾ ਦੇਂਦੇ ਸਨ, ਭਾਂਡੇ ਮੂਧੇ ਕਰਾ ਦੇਂਦੇ ਸਨ। ਧਨ ਵਰਤਣ ਲਈ ਹੁੰਦਾ ਹੈ, ਜੋੜਨ ਲਈ ਨਹੀਂ। ਜੁੜਿਆ ਧਨ ਤ੍ਰੱਕ ਜਾਂਦਾ ਹੈ, ਬੋ ਮਾਰਦਾ ਹੈ। ਬ੍ਰਹਮ-ਗਿਆਨੀ ਪੈਸਾ ਕਮਾਉਂਦਾ ਵੀ ਹੈ ਤੇ ਖ਼ਰਚਦਾ ਵੀ ਹੈ ਪਰ ਉਹ ਪੈਸੇ ਦਾ ਪੀਰ ਨਹੀਂ ਹੁੰਦਾ। ਸੰਚਦਾ ਉਹ ਨਾਮ ਧਨ ਨੂੰ ਹੀ ਹੈ, ਪੈਸੇ ਨੂੰ ਨਹੀਂ।

# ਸੁਖਮਨੀ ਵਿੱਚ ਸੁੱਖ ਦਾ ਦੂਹਰਾ ਸੰਕਲਪ ਅਧਿਆਤਮਿਕ ਤੇ ਕਲਾਤਮਿਕ

ਗੁਰੂ ਅਰਜਨ ਸਾਹਿਬ ਦੀ 'ਸੁਖਮਨੀ' ਤੇ ਗੁਰੂ ਅਮਰਦਾਸ ਦਾ 'ਅਨੰਦ' ਇੱਕ ਦੂਜੇ ਨੂੰ ਯਾਦ ਕਰਾਉਂਦੇ ਹਨ। ਦੋਹਾਂ ਬਾਣੀਆਂ ਦੇ ਨਾਂ ਮਿਲਦੇ-ਜੁਲਦੇ ਹਨ। 'ਸੁੱਖ' ਤੇ 'ਅਨੰਦ' ਦੋ ਸ਼ਬਦਾਂ ਨੂੰ ਸੁਣ ਕੇ ਲਗ-ਪਗ ਇੱਕੋ ਜਿਹੇ ਸੰਸਕਾਰ ਮਨ ਵਿੱਚ ਜਾਗਦੇ ਹਨ। ਸੁਖਮਨੀ ਦੇ ਪ੍ਰਭਾਵ ਦਾ ਉਦੇਸ਼ ਪਾਠਕ ਅੰਦਰ ਅਨੰਦ ਦੀ ਅਵਸਥਾ ਪੈਦਾ ਕਰਨਾ ਹੈ। ਭਾਰਤੀ ਗ੍ਰੰਥਾਂ ਵਿੱਚ 'ਅਨੰਦ' ਸ਼ਬਦ ਮੁੱਖ ਤੌਰ ਉੱਤੇ ਦੋ ਪ੍ਰਕਰਣਾਂ ਵਿੱਚ ਵਰਤਿਆ ਜਾਂਦਾ ਹੈ- ਅਧਿਆਤਮਿਕ ਤੇ ਕਲਾਤਮਿਕ। ਸੁਖਮਨੀ ਅਧਿਆਤਮਿਕ ਵਿਸ਼ੇ ਦੀ ਬਾਣੀ ਹੈ, ਇਸ ਲਈ ਇਸ ਤੋਂ ਪ੍ਰਾਪਤ ਹੋਣ ਵਾਲਾ ਅਨੰਦ ਅਧਿਆਤਮਿਕ ਪਰਕਾਰ ਦਾ ਤਾਂ ਹੈ ਹੀ ਪਰ ਕਿਉਂਕਿ ਇਹ ਰਚਨਾ ਕਵਿਤਾ ਵਿੱਚ ਹੈ ਇਸ ਲਈ ਇਸ ਦੇ ਪ੍ਰਭਾਵ ਵਿੱਚ ਕਲਾਤਮਿਕ ਅਨੰਦ ਦੀ ਕੁਝ ਅੰਸ਼ ਸ਼ਾਮਿਲ ਹੋਣੀ ਵੀ ਅਵੱਸ਼ ਹੈ। ਜਦ ਇਸ ਬਾਣੀ ਦੀ ਚਰਚਾ ਸਾਹਿਤਿਕ ਪਿੜਾਂ ਵਿੱਚ ਕੀਤੀ ਜਾਏ ਤਾਂ ਅਨੰਦ ਦੀਆਂ ਇਨ੍ਹਾਂ ਦੋਹਾਂ ਸੁਰਾਂ ਦੀ ਵਿਚਾਰ ਕਰਨੀ ਉਚਿੱਤ ਹੈ।

ਸੁਖਮਨੀ ਦੇ ਕੇਂਦਰੀ ਵਿਸ਼ੇ ਦਾ ਤੱਤਸਾਰ ਗੁਰੂ ਅਰਜਨ ਸਾਹਿਬ ਨੇ ਪਹਿਲੀ ਅਸ਼ਟਪਦੀ ਦੀ ਪਹਿਲੀ ਪਉੜੀ ਬਾਅਦ ਦੋ ਤੁਕਾਂ ਵਿੱਚ ਦੇ ਦਿੱਤਾ ਹੈ :

ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥
ਭਗਤ ਜਨਾ ਕੈ ਮਨਿ ਬਿਸ੍ਰਾਮ ॥ ਰਹਾਉ ॥

ਇੱਥੇ ਪ੍ਰਭੂ ਦੇ ਨਾਮ ਨੂੰ ਸੁੱਖ ਦਾ ਸੋਮਾ ਕਹਿ ਕੇ ਇਸ ਸੁੱਖ ਦੀ ਤੁਲਨਾ 'ਅੰਮ੍ਰਿਤ' ਨਾਲ ਕੀਤੀ ਹੈ ਤੇ ਇਸ ਆਧਾਰ ਉੱਤੇ ਬਾਣੀ ਦਾ ਨਾਂ ਸੁਖਮਨੀ ਦੱਸਿਆ ਹੈ। ਅੰਮ੍ਰਿਤ ਦੇ ਅਰਥ ਹਨ ਅਮਰ ਕਰ ਦੇਣ ਵਾਲਾ, ਮੌਤ ਤੋਂ ਸੁਤੰਤਰ ਕਰ ਦੇਣ ਵਾਲਾ। ਭਾਰਤੀ ਅਧਿਆਤਮਵਾਦ ਦੀ ਮੁੱਖ ਧਾਰਾ ਅਨੁਸਾਰ ਆਤਮਾ ਅਮਰ ਹੈ ਤੇ ਸਰੀਰ ਨਾਸ਼ਮਾਨ। ਨਾਮ ਨੂੰ ਅੰਮ੍ਰਿਤ ਨਾਲ ਤੁਲਨਾ ਦੇਣ ਤੋਂ ਸੰਕੇਤ ਇਹ ਹੈ ਕਿ ਇਹ ਮਨੁੱਖੀ ਚੇਤਨਾ ਨੂੰ ਸਰੀਰ ਤੋਂ ਉੱਚਾ ਚੁੱਕ ਕੇ ਆਤਮਾ ਵਿੱਚ ਟਿਕਾ ਦੇਂਦਾ ਹੈ। ਆਤਮਾ ਵਿੱਚ ਇਸਥਿਤ ਚੇਤਨਾ ਸੁੱਖ ਅਥਵਾ ਅਨੰਦ ਦੀ ਅਵਸਥਾ ਵਿਚ ਰਹਿੰਦਾ ਹੈ। ਇਹ ਅਨੰਦ ਇਕਰੱਸ ਤੇ ਸਦੀਵੀ ਹੁੰਦਾ ਹੈ। ਜਦ ਵੇਦਾਂਤੀ ਆਤਮਾ (ਜਾਂ ਬ੍ਰਹਮ) ਨੂੰ ''ਸੱਚਦਾਨੰਦ'' ਕਹਿੰਦੇ ਹਨ ਤਾਂ ਉਨ੍ਹਾਂ ਦਾ ਅਸਲ ਅਰਥ ਇਹ ਹੀ ਹੁੰਦਾ ਹੈ ਕਿ ਇਹ ਚੇਤਨ-ਸੱਤਾ ਸਦੀਵੀ ਅਨੰਦ ਵਿੱਚ ਮਗਨ ਰਹਿੰਦੀ ਹੈ। ਸ਼ੁੱਧ ਚੇਤਨਾ ਦਾ ਸੁਭਾ ਹੀ ਹੈ ਅਨੰਦ ਵਿਚ ਟਿਕੇ ਰਹਿਣਾ। ਮਨੁੱਖਾਂ ਵਿਚੋਂ ਜਿੰਨਾ ਕੋਈ ਆਤਮਾ ਦੇ ਵਧੇਰੇ ਨੇੜੇ ਹੋਵੇਗਾ ਉੱਨਾ ਉਸ ਅੰਦਰ ਅਨੰਦ ਦੀ ਬਹੁਤੀ ਫੁਹਾਰ ਵਰਸੇਗੀ। ਜਦੋਂ ਮਨੁੱਖ ਆਤਮਿਕ ਜੀਵਨ ਦੀ ਸੰਪੂਰਨਤਾ ਪ੍ਰਾਪਤ ਕਰਦਾ ਹੈ, ਉਸ ਦੀ ਅਨੰਦਮਈ ਦਸ਼ਾ ਵੀ ਸਿਖਰ ਉੱਤੇ ਪੁੱਜ ਜਾਂਦੀ ਹੈ।

ਗੁਰੂ ਅਰਜਨ ਸਾਹਿਬ ਦਾ ਸੁਖਮਨੀ ਰਚਨਾ ਵੇਲੇ, ਜਾਪਦਾ ਹੈ, ਉਦੇਸ਼ ਇਹ ਸੀ ਕਿ ਇਸ

ਬਾਣੀ ਰਾਹੀਂ ਉਹ ਵੱਧ ਤੋਂ ਵੱਧ ਮਨੁੱਖਾਂ ਨੂੰ ਆਤਮਾਨੰਦ (ਆਤਮਾ+ਅਨੰਦ) ਦੀ ਸੰਪੂਰਨਤਾ ਤੱਕ ਪੁੱਜਣ ਦੇ ਯੋਗ ਬਣਾ ਸਕਣ। ਪਰ ਇਹ ਸੰਪੂਰਨਤਾ ਬ੍ਰਹੁਤ ਉੱਚਾ ਆਦਰਸ਼ ਹੈ ਜਿਸ ਤੱਕ ਕਿਸੇ ਟਾਂਵੇ ਦੀ ਪਹੁੰਚ ਹੁੰਦੀ ਹੈ। ਸੁਖਮਨੀ ਦੀ ਵਡਿਆਈ ਇਹ ਹੈ ਕਿ ਇਸ ਦੇ ਇਕਾਗਰ ਪਾਠ ਦੁਆਰਾ ਸਾਧਾਰਨ ਤੋਂ ਸਾਧਾਰਨ ਪਾਠਕ ਵੀ ਆਤਮਾਨੰਦ ਦਾ ਕੁਝ ਨਾ ਕੁਝ ਅੰਸ਼ ਮਾਣ ਸਕਦਾ ਹੈ। ਅਸੀਂ ਪਿੱਛੇ ਕਹਿ ਆਏ ਹਾਂ ਕਿ ਬਹੁਤ ਲੋਕਾਂ ਦਾ ਇਹ ਤਜਰਬਾ ਹੈ ਕਿ ਜਦੋਂ ਉਨ੍ਹਾਂ ਦਾ ਮਨ ਕਿਸੇ ਘੋਰ ਚਿੰਤਾ ਵਿੱਚ ਘਿਰਿਆ ਹੋਵੇ, ਸੁਖਮਨੀ ਦਾ ਪਾਠ ਉਨ੍ਹਾਂ ਉੱਤੋਂ ਚਿੰਤਾ ਦੀ ਪਕੜ ਢਿੱਲੀ ਕਰ ਦੇਂਦਾ ਹੈ। ਚਿੰਤਾ ਦੂਰ ਕਰਨ ਲਈ ਸੁਖਮਨੀ ਦੇ ਪਾਠ ਦੀ ਸਫ਼ਾਰਸ਼ ਆਮ ਕੀਤੀ ਜਾਂਦੀ ਹੈ। ਇਸ ਬਾਣੀ ਦਾ ਪ੍ਰਭਾਵ ਮਾਨਸਿਕ ਸ਼ਾਂਤੀ ਜਾਂ ਅਚਿੰਤ ਅਵਸਥਾ ਪੈਦਾ ਕਰਨ ਵਾਲਾ ਮੰਨਿਆ ਜਾਂਦਾ ਹੈ।

ਮਨੁੱਖਾਂ ਦੀ ਚਿੰਤਾ ਕਈ ਤਰ੍ਹਾਂ ਦੀ ਹੁੰਦੀ ਹੈ। ਕਿਸੇ ਨੂੰ ਘਰੋਗੀ ਕਲੇਸ਼ ਦਾ ਦੁੱਖ ਹੈ, ਕਿਸੇ ਨੂੰ ਆਰਥਿਕ ਤੰਗੀ ਦਾ, ਕੋਈ ਰੋਗ-ਗ੍ਰਸਤ ਹੈ, ਕੋਈ ਵਿਯੋਗ-ਗ੍ਰਸਤ। ਸੁਖਮਨੀ ਦਾ ਪਾਠ ਜਦ ਇਸ ਤਰ੍ਹਾਂ ਦੇ ਦੁਖੀ ਮਨੁੱਖਾਂ ਦੀ ਚਿੰਤਾ ਦੂਰ ਕਰਦਾ ਹੈ ਤਾਂ ਤਤਕਾਲ ਘਰੋਗੀ ਕਲੇਸ਼, ਆਰਥਿਕ ਤੰਗੀ, ਰੋਗ ਜਾਂ ਵਿਯੋਗ ਦੀ ਸੱਮਸਿਆ ਦਾ ਹੱਲ ਨਹੀਂ ਕਰ ਦੇਂਦਾ। ਸਾਡੀ ਚਿੰਤਾ ਦੇ ਕਾਰਨ ਸਾਥੋਂ ਬਾਹਰ ਹੁੰਦੇ ਹਨ; ਉਹ ਕਾਰਨ ਪ੍ਰਤਿਕਰਮ ਵਜੋਂ ਸਾਡੇ ਅੰਦਰ ਦੁੱਖ ਜਾਂ ਚਿੰਤਾ ਦੀ ਮਾਨਸਿਕ ਅਵਸਥਾ ਉਪਜਾਉਂਦੇ ਹਨ। ਸੁਖਮਨੀ ਇਸ ਮਾਨਸਿਕ ਅਵਸਥਾ ਨੂੰ ਬਦਲਦੀ ਹੈ, ਦੁੱਖ ਦੇ ਕਾਰਨਾਂ ਨੂੰ ਝੱਟ-ਪੱਟ ਖ਼ਤਮ ਨਹੀਂ ਕਰਦੀ। ਮਿਸਾਲ ਦੇ ਤੌਰ ਉੱਤੇ ਜੇ ਕੋਈ ਮਨੁੱਖ ਰੁਜ਼ਗਾਰ ਨਾ ਮਿਲਣ ਕਰਕੇ ਆਰਥਿਕ ਸੰਕਟ ਦਾ ਸ਼ਿਕਾਰ ਹੈ ਤਾਂ ਸੁਖਮਨੀ ਦਾ ਪਾਠ ਉਸ ਦੀ ਆਰਥਿਕ ਚਿੰਤਾ ਨੂੰ ਘਟਾ ਸਕਦਾ ਹੈ, ਰੁਜ਼ਗਾਰ ਦੀ ਪ੍ਰਾਪਤੀ ਤਤ-ਫਟ ਨਹੀਂ ਕਰਾ ਸਕਦਾ। ਸੁਖਮਨੀ ਦੇ ਪਾਠ ਦਾ ਸੰਬੰਧ ਮਨੁੱਖ ਦੇ ਮਨ ਨਾਲ ਹੈ, ਸਿੱਧਾ ਬਾਹਰਲੇ ਜੀਵਨ ਨਾਲ ਨਹੀਂ। ਉਂਜ ਕਈਆਂ ਹਾਲਤਾਂ ਵਿੱਚ ਬਾਹਰਲਾ ਜੀਵਨ ਵੀ ਬਦਲ ਜਾਂਦਾ ਹੈ। ਸੁਖਮਨੀ ਦੇ ਕਈ ਪਾਠਕ ਕਹਿੰਦੇ ਹਨ ਕਿ ਇਸ ਬਾਣੀ ਦਾ ਲਗਾਤਾਰ ਪਾਠ ਕਰਦੇ ਰਹਿਣ ਨਾਲ ਉਨ੍ਹਾਂ ਦਾ ਰੋਗ ਠੀਕ ਹੋ ਗਿਆ ਜਾਂ ਘਰੋਗੀ ਕਲੇਸ਼ ਮੁੱਕ ਗਿਆ। ਪਰ ਸੁਖਮਨੀ ਦਾ ਜਾਦੂ ਸਰੀਰਿਕ ਸਿਹਤ ਜਾਂ ਘਰੋਗੀ ਇਕਸੁਰਤਾ, ਆਦਿਕ ਪੈਦਾ ਕਰਨ ਵਿੱਚ ਨਹੀਂ। ਮਨੁੱਖ ਦੀ ਰੋਗ-ਰਹਿਤ ਜਾਂ ਕਲੇਸ਼-ਮੁਕਤ ਅਵਸਥਾ ਚੰਗੀ ਪ੍ਰਾਪਤੀ ਹੈ ਪਰ ਗੁਰੂ ਅਰਜਨ ਨੇ ਕੇਵਲ ਅਜਿਹੀਆਂ ਮਾਮੂਲੀ ਪ੍ਰਾਪਤੀਆਂ ਦੀ ਖ਼ਾਤਰ ਸੁਖਮਨੀ ਦੀ ਰਚਨਾ ਨਹੀਂ ਸੀ ਕੀਤੀ। ਉਨ੍ਹਾਂ ਦਾ ਮਨੋਰਥ ਇਨ੍ਹਾਂ ਤੋਂ ਬਹੁਤ ਵੱਡਾ ਸੀ।

ਜਦ ਕਿਸੇ ਮਨੁੱਖ ਦਾ ਮਨ ਰੋਗ ਜਾਂ ਕਲੇਸ਼ ਕਰਕੇ ਭਾਰਾ ਹੁੰਦਾ ਹੈ ਤੇ ਸੁਖਮਨੀ ਦਾ ਪਾਠ ਉਸ ਨੂੰ ਹੌਲਾ ਕਰਦਾ ਹੈ ਤਾਂ ਇਸ ਹੌਲੇਪਣ ਦਾ ਕਾਰਨ ਰੋਗ ਜਾਂ ਕਲੇਸ਼ ਦਾ ਕਿਸੇ ਨਾ ਕਿਸੇ ਮਾਤਰਾ ਵਿੱਚ ਬਾਹਰੋਂ ਘਟਣਾ ਨਹੀਂ, ਆਤਮਾਨੰਦ ਦਾ ਕਿਸੇ ਨਾ ਕਿਸੇ ਮਾਤਰਾ ਦਾ ਮਨ ਅੰਦਰ ਪ੍ਰਵੇਸ਼ ਕਰਨਾ ਹੈ। ਸੁਖਮਨੀ ਸਾਡੀ ਚਿੰਤਾ ਦੇ ਬੋਝ ਨੂੰ ਇੰਨਾ ਚਿੰਤਾ ਦੇ ਕਾਰਨ ਦੂਰ ਕਰਕੇ ਹੌਲਾ ਨਹੀਂ ਕਰਦੀ ਜਿੰਨਾ ਸਾਡੇ ਅੰਦਰ ਇੱਕ ਅਜਿਹੀ ਮਾਨਸਿਕ ਰੌਅ ਜਗਾ ਕੇ, ਜਿਸ ਦੀ ਹਾਜ਼ਰੀ ਵਿੱਚ ਚਿੰਤਾ ਸਾਨੂੰ ਨਿਗੂਣੀ ਭਾਸਣ ਲੱਗ ਪੈਂਦੀ ਹੈ। ਧਨ, ਅਰੋਗਤਾ ਤੇ ਘਰੋਗੀ ਇੱਕਸੁਰਤਾ ਤੋਂ ਜਿਸ ਤਰ੍ਹਾਂ ਦੇ ਸੁੱਖ ਸਾਨੂੰ ਪ੍ਰਾਪਤ ਹੋ ਸਕਦੇ ਹਨ ਤੇ ਜਿਨ੍ਹਾਂ ਦੀ ਗ਼ੈਰ-ਹਾਜ਼ਰੀ ਕਰਕੇ ਅਸੀਂ ਦੁੱਖੀ ਪ੍ਰਤੀਤ ਕਰਦੇ ਹਾਂ, ਸੁਖਮਨੀ ਉਨ੍ਹਾਂ ਤੋਂ ਬਹੁਤ ਨਿਰਾਲਾ ਤੇ ਉੱਚਾ ਸੁੱਖ ਪ੍ਰਦਾਨ ਕਰਕੇ ਨੀਵੇਂ ਸੁੱਖਾਂ ਦੀ ਅਣਹੋਂਦ ਤੋਂ ਸਾਨੂੰ ਬੇਪਰਵਾਹ ਕਰਦੀ ਹੈ। ਜਦ ਤੱਕ ਕੋਈ ਪਾਠਕ ਸੁਖਮਨੀ ਦਾ ਪਾਠ ਅਜਿਹੇ ਢੰਗ ਨਾਲ ਨਾ ਕਰੇ ਕਿ ਉਸ ਦੇ

ਅੰਦਰ ਆਤਮਾਨੰਦ ਦੀ ਕੋਈ ਨਾ ਕੋਈ ਕਿਰਨ ਨਾ ਚਮਕ ਉੱਠੇ, ਤਦ ਤੱਕ ਇਹ ਪਾਠ ਉਸ ਦੀ ਕਿਸੇ ਵੀ ਚਿੰਤਾ ਨੂੰ ਦੂਰ ਨਹੀਂ ਕਰੇਗਾ, ਭਾਵੇਂ ਅਨੇਕਾਂ ਵਾਰ ਪਾਠ ਦੁਹਰਾਇਆ ਜਾਏ। ਆਤਮਾਨੰਦ ਬਹੁਤ ਉੱਚਾ ਸੰਕਲਪ ਹੈ ਤੇ ਸਾਧਾਰਨ ਆਦਮੀ ਦਾ ਹੌਂਸਲਾ ਨਹੀਂ ਪੈਂਦਾ ਕਿ ਉਹ ਆਪਣੇ ਆਪ ਨੂੰ ਇਸ ਦੀ ਪ੍ਰਾਪਤੀ ਦਾ ਅਧਿਕਾਰੀ ਸਮਝੇ ਪਰ ਉਸ ਨੂੰ ਖ਼ੁਸ਼ੀ ਭਰੀ ਹੈਰਾਨੀ ਹੁੰਦੀ ਹੈ ਜਦੋਂ ਇਕਾਗਰ ਮਨ ਨਾਲ ਕੀਤੇ ਸੁਖਮਨੀ ਦੇ ਪਾਠ ਰਾਹੀਂ ਉਹ ਇਸ ਤੋਂ ਵੱਧ ਜਾਂ ਘੱਟ ਵਰੋਸਾਇਆ ਜਾਂਦਾ ਹੈ। ਜਦ ਉਹ ਵਾਰ ਵਾਰ ਸੁਖਮਨੀ ਦੇ ਇਸ ਤਰ੍ਹਾਂ ਦੇ ਪ੍ਰਭਾਵ ਦਾ ਤਜਰਬਾ ਕਰ ਚੁੱਕਦਾ ਹੈ ਤਾਂ ਉਸ ਨੂੰ ਹੋਰ ਵੀ ਹੈਰਾਨੀ ਹੁੰਦੀ ਹੈ ਕਿ ਇਹ ਪਾਠ ਉਸ ਨੂੰ ਆਪਣੀ ਨਿੱਜੀ ਚਿੰਤਾ ਦੇ ਕਾਰਨਾਂ ਦੀ ਹੋਂਦ ਤੋਂ ਨਿਰਲੇਪ ਕਰੀ ਜਾਂਦਾ ਹੈ। ਚਿੰਤਾ ਦੇ ਕਾਰਨ ਬੇਸ਼ੱਕ ਉੱਥੇ ਖੜੇ ਰਹਿਣ, ਪਰ ਹੁਣ ਉਹ ਉਸ ਨੂੰ ਚਿੰਤਾ ਵਿਚ ਗ੍ਰਸਤ ਨਹੀਂ ਕਰ ਸਕਦੇ।

ਸੁਖਮਨੀ ਦਾ ਉੱਤਮ ਭਾਂਤ ਦਾ ਪਾਠਕ ਜਦ ਆਤਮਾਨੰਦ ਪ੍ਰਾਪਤ ਕਰਦਾ ਹੈ ਤਾਂ ਛੋਟੀਆਂ ਪ੍ਰਾਪਤੀਆਂ ਤੋਂ ਨਿਰਲੇਪ ਹੋਣ ਤੋਂ ਸਿਵਾਏ ਸ੍ਰਿਸ਼ਟੀ ਬਾਰੇ ਇੱਕ ਵਿਸ਼ੇਸ਼ ਦ੍ਰਿਸ਼ਟੀਕੋਣ ਦਾ ਧਾਰਨੀ ਵੀ ਬਣਦਾ ਹੈ, ਜਿਸ ਨੂੰ ਅਸੀਂ ਏਕਤਾ ਕਿਹਾ ਹੈ। ਸਾਰੀ ਸ੍ਰਿਸ਼ਟੀ ਉਸ ਨੂੰ ਇੱਕੋ ਆਤਮਿਕ ਤਾਰ ਵਿੱਚ ਪ੍ਰੋਤੀ ਪ੍ਰਤੀਤ ਹੁੰਦੀ ਹੈ। ਏਕਤਾ ਦਾ ਅਨੁਭਵ ਸਦਾ ਅਨੰਦ ਦਾ ਸੋਮਾ ਹੁੰਦਾ ਹੈ। ਸ੍ਰਿਸ਼ਟੀ ਦੀ ਏਕਤਾ ਨੂੰ ਕਈ ਤਰ੍ਹਾਂ ਵਰਣਨ ਕੀਤਾ ਜਾਂਦਾ ਹੈ। ਦਾਰਸ਼ਨਿਕ ਲੋਕਾਂ ਦੀ ਸ਼ਬਦਾਵਲੀ ਵਿੱਚ ਇਸ ਦਾ ਨਾਂ ਪ੍ਰਕਿਰਤੀ ਦਾ ਨਿਯਮ ਹੈ। ਸਾਰਾ ਬ੍ਰਹਮੰਡ ਇਸ ਨਿਯਮ ਦੇ ਸੂਤ ਵਿੱਚ ਪ੍ਰੋਤਾ ਚੱਲ ਰਿਹਾ ਹੈ। ਸਮਾਜਿਕ ਦਿਲਚਸਪੀਆਂ ਵਾਲੇ ਲੋਕ ਏਕਤਾ ਨੂੰ ਮਨੁੱਖੀ ਸਮਾਨਤਾ ਦੇ ਅਰਥ ਦੇ ਲੈਂਦੇ ਹਨ। ਸੱਭ ਮਨੁੱਖ ਇੱਕੋ ਨੂਰ ਦੀ ਉਪਜ ਹੋਣ ਕਰਕੇ ਬਰਾਬਰ ਹਨ। ਮਨੋਵਿਗਿਆਨਿਕ ਦ੍ਰਿਸ਼ਟੀਕੋਣ ਤੋਂ ਮਨੁੱਖੀ ਸਮਾਨਤਾ ਦੇ ਆਦਰਸ਼ ਨੂੰ ਪ੍ਰੇਮ ਕਿਹਾ ਜਾ ਸਕਦਾ ਹੈ। ਸੱਭ ਤਰ੍ਹਾਂ ਦੇ ਉਚਿੱਤ ਮਨੁੱਖੀ ਰਿਸ਼ਤਿਆਂ ਦਾ ਆਧਾਰ ਪ੍ਰੇਮ ਹੈ ਜਾਂ ਹੋਣਾ ਚਾਹੀਦਾ ਹੈ। ਅਧਿਆਤਮਵਾਦੀ ਇਸ ਪ੍ਰੇਮ ਦੇ ਸੰਕਲਪ ਨੂੰ ਮਨੁੱਖੀ ਸਮਾਜ ਤੋਂ ਫੈਲਾ ਕੇ ਵਿਸ਼ਵ ਤੱਕ ਲੈ ਜਾਂਦੇ ਹਨ। ਸਾਰਾ ਵਿਸ਼ਵ ਪ੍ਰੇਮ ਉੱਤੇ ਆਧਾਰਿਤ ਹੈ। ਕਈ ਸੂਫ਼ੀਆਂ ਦੀ ਸ਼ਬਦਾਵਲੀ ਵਿੱਚ ਵਿਸ਼ਵ ਰਚਨਾ ਦਾ ਮੰਤਵ ਹੀ ਅੱਲਾ ਦਾ ਇਸ਼ਕ ਸੀ ਤੇ ਇਸ ਦਾ ਵਿਕਾਸ ਇਸ਼ਕ ਦੇ ਸਿਖਰ ਦੀ ਸੇਧ ਵਿੱਚ ਹੋ ਰਿਹਾ ਹੈ। ਮਨੁੱਖੀ ਪ੍ਰੀਤ ਦਾ ਵਰਣਨ ਕਰਨ ਵਾਲੇ ਅਨੇਕਾਂ ਕਵੀ ਪ੍ਰੇਮ ਨੂੰ ਮਨੁੱਖੀ ਜੀਵਨ ਦਾ ਮਨੋਰਥ ਗਿਣਦੇ ਤੇ ਇਸ ਨੂੰ ਵਿਸ਼ਵ ਦਾ ਭੇਤ ਜਾਣਨ ਦਾ ਸਾਧਨ ਕਰਾਰ ਦੇਂਦੇ ਹਨ। ਡੂੰਘੇ ਪ੍ਰੇਮ ਤੇ ਅਨੰਦ ਦਾ ਅਨਿਖੜਵਾਂ ਸੰਬੰਧ ਹੈ। ਇਸੇ ਤਰ੍ਹਾਂ ਸਮਾਜਿਕ ਏਕਤਾ ਦਾ ਅਨੁਭਵ ਕਰਨ ਵਾਲੇ ਮਾਨਵਵਾਦੀ ਨੇਤਾ ਵੀ ਸਮਾਜਿਕ ਅਨੰਦ ਮਾਣਦੇ ਹਨ, ਚਾਹੇ ਉਹ ਜਨ-ਸਮੂਹਾਂ ਦੇ ਜੈ-ਜੈਕਾਰ ਦੇ ਨਾਅਰੇ ਸੁਣ ਰਹੇ ਹੋਣ ਜਾਂ ਲੋਕਾਂ ਲਈ ਕੁਰਬਾਨੀਆਂ ਕਰ ਰਹੇ ਹੋਣ। ਵਿਗਿਆਨੀ ਜਦ ਪ੍ਰਕਿਰਤਕ ਨਿਯਮਾਂ ਦੀ ਖੋਜ ਕਰਦੇ ਹਨ ਤਾਂ ਉਹ ਵੀ ਅਨੰਦ ਮਾਣਦੇ ਹਨ। ਪ੍ਰਮਾਣ ਵਜੋਂ ਨਿੱਕੇ ਤੋਂ ਨਿੱਕੇ ਅਣੂਆਂ, ਪ੍ਰਮਾਣੂਆਂ ਤੋਂ ਲੈ ਕੇ ਵੱਡੇ ਤੋਂ ਵੱਡੇ ਤਾਰਾ-ਗਣਾਂ ਦੇ ਇੱਕੋ ਗ੍ਰਹਿ-ਖਿੱਚ ਦੇ ਨਿਯਮ ਵਿੱਚ ਬੱਝੇ ਹੋਣ ਦਾ ਸੰਕਲਪ ਵਿਗਿਆਨੀ ਦੀ ਕਲਪਨਾ ਨੂੰ ਤਕੜਾ ਹਲੂਣਾ ਦੇ ਕੇ ਵਿਸਮਾਦਿਕ ਮਨੋਭਾਵਾਂ ਨਾਲ ਰਸ-ਮਗਨ ਕਰ ਦੇਂਦਾ ਹੈ। ਕਈ ਕੁਦਰਤ ਦੇ ਰਸੀਏ ਸੁੰਦਰ ਨਜ਼ਾਰਿਆਂ ਵਿੱਚ ਬੈਠ ਕੇ ਜੋ ਡੂੰਘਾ ਮਾਨਸਿਕ ਅਮਨ ਅਨੁਭਵ ਕਰਦੇ ਹਨ ਉਸ ਦਾ ਕਾਰਨ ਵੀ ਭਾਵੁਕ ਪੱਧਰ ਉੱਤੇ ਕੁਦਰਤ ਦੀ ਏਕਤਾ ਤੇ ਇੱਕਸੁਰਤਾ ਦੀ ਪ੍ਰਤੀਤੀ ਹੀ ਹੁੰਦਾ ਹੈ। ਇਹ ਮਾਨਸਿਕ ਸ਼ਾਂਤੀ ਅਨੰਦ ਦਾ ਹੀ ਇੱਕ ਰੂਪਾਂਤਰ ਹੈ। ਇਸ ਦੇ ਨੇੜੇ ਤੇੜੇ ਹੀ ਉਨ੍ਹਾਂ ਰਹੱਸਵਾਦੀ ਵਿਅਕਤੀਆਂ

ਦਾ ਅਨੁਭਵ ਹੁੰਦਾ ਹੈ ਜਿਹੜੇ ਕੁਦਰਤ ਵਿਚੋਂ ਕਾਦਰ ਦਾ ਜਲਵਾ ਲੈ ਕੇ ਖੀਵੇ ਹੋਏ ਰਹਿੰਦੇ ਹਨ।

ਸੁਖਮਨੀ ਦਾ ਪਾਠਕ ਜਦੋਂ ਆਪਣੇ ਅੰਦਰ ਆਤਮਿਕ ਝਲਕਾਰੇ ਪ੍ਰਤੀਤ ਕਰਦਾ ਹੈ ਤਾਂ ਕਈ ਪੱਧਰਾਂ ਦੀਆਂ ਏਕਤਾਵਾਂ ਦਾ ਤਜਰਬਾ ਕਰਦਾ ਹੈ। ਗੁਰੂ ਅਰਜਨ ਸਾਹਿਬ ਨੇ ਕਿਤੇ ਪ੍ਰਕਿਰਤਿਕ ਤੇ ਕਿਤੇ ਮਨੁੱਖੀ ਏਕਤਾ ਨੂੰ ਅਨੇਕਾਂ ਪਲਟੇ ਦੇ ਦੇ ਕੇ ਵਰਣਨ ਕੀਤਾ ਹੈ। ਉਹ ਦਾਰਸ਼ਨਿਕ, ਸਮਾਜਿਕ, ਅਧਿਆਤਮਿਕ, ਆਦਿਕ ਕਈ ਤਰ੍ਹਾਂ ਦੇ ਵਤੀਰੇ ਧਾਰਨ ਕਰਦੇ ਹਨ। ਕਿਉਂਕਿ ਕਵੀ ਹੋਣ ਕਰਕੇ ਉਨ੍ਹਾਂ ਦੀ ਸ਼ਬਦਾਵਲੀ ਕਿਤੇ ਕਿਤੇ ਅਲੰਕਾਰਮਈ ਹੁੰਦੀ ਹੈ ਇਸ ਲਈ ਉਨ੍ਹਾਂ ਦੇ ਅਜਿਹੇ ਵਤੀਰੇ ਸਹੀ ਰੂਪ ਵਿਚ ਪਛਾਣੇ ਨਹੀਂ ਜਾਂਦੇ। ਏਕਤਾ ਨੂੰ ਬੌਧਿਕ, ਮਨੋਭਾਵੁਕ ਤੇ ਉਪਯੋਗੀ ਪੱਧਰਾਂ ਉੱਤੇ ਦ੍ਰਿੜ ਕਰਾ ਕੇ ਅਨੰਦ ਦੀ ਪ੍ਰਤੀਤੀ ਵਧਾਉਣਾ ਸੁਖਮਨੀ ਦਾ ਇੱਕ ਵੱਡਾ ਮਨੋਰਥ ਹੈ। ਵਿਸ਼ਵਾਰਥੀ ਏਕਤਾ ਦੀ ਉੱਚੀ ਸੁਰ ਇਸ ਬਾਣੀ ਵਿੱਚ ਅਨੇਕਾਂ ਵਾਰੀ ਅਲਾਪੀ ਗਈ ਹੈ :

(ੳ) ਏਕੋ ਏਕੁ ਏਕੁ ਹਰਿ ਆਪਿ।।
ਪੂਰਨ ਪੂਰਿ ਰਹਿਓ ਪ੍ਰਭੁ ਬਿਆਪਿ।। (19/8)
(ਅ) ਹਰਿ ਬਿਨੁ ਦੂਜਾ ਨਾਹੀ ਕੋਇ।।
ਸਰਬ ਨਿਰੰਤਰਿ ਏਕੋ ਸੋਇ।। (18/8)
(ੲ) ਜੀਅ ਜੰਤ ਕੇ ਠਾਕੁਰਾ ਆਪੇ ਵਰਤਣਹਾਰ।।
ਨਾਨਕ ਏਕੋ ਪਸਰਿਆ ਦੂਜਾ ਕਹ ਦ੍ਰਿਸਟਾਰ।। (22/ਸਲੋਕ)

ਇਨ੍ਹਾਂ ਤੁਕਾਂ ਵਿੱਚ ਏਕਤਾ ਨੂੰ ਇਕ ਅਜਿਹੇ ਆਤਮਿਕ ਤੱਤ ਦੇ ਰੂਪ ਵਿੱਚ ਵਰਣਨ ਕੀਤਾ ਹੈ ਜੋ ਸਾਰੀ ਸ੍ਰਿਸ਼ਟੀ ਦੀ ਸਾਂਝੀ ਬੁਨਿਆਦ ਹੈ। ਹੋਰਨਾਂ ਤੁਕਾਂ ਵਿੱਚ ਇਸ ਤੱਤ ਨੂੰ ਸ੍ਰਿਸ਼ਟੀ ਦਾ ਇੱਕੋ-ਇੱਕ ਮੁੱਢ ਦੱਸਿਆ ਹੈ :

(ੳ) ਅਨਿਕ ਬਿਸਥਾਰ ਏਕ ਤੇ ਭਏ।।
ਏਕੁ ਅਰਾਧਿ ਪਰਾਛਤ ਗਏ।। (19/8)
(ਅ) ਨਾਨਾ ਬਿਧਿ ਕੀਨੋ ਬਿਸਥਾਰੁ।।
ਪ੍ਰਭੁ ਅਬਿਨਾਸੀ ਏਕੰਕਾਰੁ।। (16/4)

ਸ੍ਰਿਸ਼ਟੀ ਦੇ ਕਿਸੇ ਤੱਤ, ਆਤਮਿਕ ਜਾਂ ਭੌਤਿਕ, ਨੂੰ ਸ੍ਰਿਸ਼ਟੀ ਦੀ ਬੁਨਿਆਦ ਜਾਂ ਮੁੱਢ ਕਹਿਣਾ ਦਾਰਸ਼ਨਿਕ ਲੋਕਾਂ ਦੀ ਭਾਸ਼ਾ ਵਰਤਣਾ ਹੈ। ਗੁਰੂ ਅਰਜਨ ਸਾਹਿਬ ਦੇ ਉਪਰੋਤਕ ਸੱਭ ਕਥਨ ਕਾਵਿਕ ਭਾਸ਼ਾ ਵਿੱਚ ਹਨ, ਚਾਹੇ ਇਨ੍ਹਾਂ ਦੀ ਨੁਹਾਰ ਦਾਰਸ਼ਨਿਕਾਂ ਨਾਲ ਬਹੁਤ ਮਿਲਦੀ ਹੈ। ਇਨ੍ਹਾਂ ਹੀ ਮਸਲਿਆਂ ਨੂੰ ਉਹ ਹੋਰ ਕਾਵਿਕ ਰੰਗਤ ਦੇਂਦਿਆਂ ਹੋਇਆਂ ਅਲੰਕਾਰਾਂ ਰਾਹੀਂ ਵਰਣਨ ਕਰਦੇ ਹਨ। ਹੁਕਮ ਦਾ ਅਲੰਕਾਰ ਸਾਰੀ ਬਾਣੀ ਵਿੱਚ ਵਿਸ਼ੇਸ਼ ਹੈ। ਗੁਰੂ ਅਰਜਨ ਸਾਹਿਬ ਨੇ ਇਸ ਦੀ ਵਰਤੋਂ ਬਹੁਤੀ ਜ਼ਿਆਦਾ ਨਹੀਂ ਕੀਤੀ, ਕਿਉਂਕਿ ਸੁਖਮਨੀ ਅਲੰਕਾਰਾਂ ਦੀ ਘੱਟ ਤੋਂ ਘੱਟ ਸਹਾਇਤਾ ਨਾਲ ਲਿਖੀ ਕਵਿਤਾ ਹੈ, ਪਰ ਫੇਰ ਵੀ ਉਹ ਇਸ ਤੋਂ ਪੂਰੀ ਤਰ੍ਹਾਂ ਸੰਕੋਚ ਨਹੀਂ ਵਰਤਦੇ। ਸਾਰੀ ਸ੍ਰਿਸ਼ਟੀ ਨੂੰ ਇੱਕ ਹੁਕਮ ਅਧੀਨ ਰਚੀ ਗਈ, ਚੱਲ ਰਹੀ ਜਾਂ ਬਿਨਸਦੀ ਕਹਿਣਾ ਇਸ ਨੂੰ ਇੱਕ ਨਿਯਮ ਦੀ ਪਾਲਣਾ ਕਰਦੀ ਕਹਿਣ ਦੇ ਤੁੱਲ ਹੀ ਹੈ। ਗੁਰੂ ਸਾਹਿਬ ਇਸ ਨਿਯਮ ਨੂੰ ਇੱਕ ਅੰਨੀ ਸ਼ਕਤੀ ਦੀ ਬਜਾਏ ਚੇਤਨ ਸੱਤਾ ਦਰਸਾਉਂਦੇ ਹਨ। ਇੱਕੋ ਹੁਕਮ ਦੀ ਤਾਰ ਵਿੱਚ ਪ੍ਰੋਤੀ ਮਹਾਨ ਸ੍ਰਿਸ਼ਟੀ ਏਕਤਾ ਦਾ ਡੂੰਘਾ ਅਹਿਸਾਸ ਦੇਣ ਦੇ ਸਮਰੱਥ ਹੈ। ਗੁਰੂ ਅਰਜਨ ਸਾਹਿਬ ਦੀਆਂ ਹੇਠਲੀਆਂ ਤੁਕਾਂ ਕਿਸੇ

ਖ਼ੁਸ਼ਕ ਫ਼ਿਲਾਸਫਰ ਦੀ ਕਲਮ ਵਿਚੋਂ ਨਹੀਂ ਨਿਕਲੀਆਂ, ਏਕਤਾ ਦੀ ਪ੍ਰਤੀਤੀ ਨਾਲ ਡੁੱਲ੍ਹ ਡੁੱਲ੍ਹ ਪੈਂਦੇ ਇੱਕ ਕਲਾਕਾਰ ਦਾ ਅਭਿਵਿਅੰਜਨ ਹਨ :

ਕਰਨ ਕਰਾਵਨ ਕਰਨੈ ਜੋਗੁ।।
ਜੋ ਤਿਸੁ ਭਾਵੈ ਸੋਈ ਹੋਗੁ।।
ਖਿਨ ਮਹਿ ਥਾਪਿ ਉਥਾਪਨਹਾਰਾ।।
ਅੰਤੁ ਨਹੀ ਕਿਛੁ ਪਾਰਾਵਾਰਾ।।
ਹੁਕਮੇ ਧਾਰਿ, ਅਧਰ ਰਹਾਵੈ।।
ਹੁਕਮੇ ਉਪਜੈ ਹੁਕਮਿ ਸਮਾਵੈ।।
ਹੁਕਮੇ ਊਚ ਨੀਚ ਬਿਉਹਾਰ।।
ਹੁਕਮੇ ਅਨਿਕ ਰੰਗ ਪਰਕਾਰ।।
ਕਰਿ ਕਰਿ ਦੇਖੈ ਅਪੁਨੀ ਵਡਿਆਈ।।
ਨਾਨਕ ਸਭ ਮਹਿ ਰਹਿਆ ਸਮਾਈ।। (11/1)

ਗੁਰੂ ਅਰਜਨ ਸਾਹਿਬ ਜਿਸ ਉਚੇ ਆਤਮਿਕ ਪੱਧਰ ਉੱਤੇ ਪਹੁੰਚ ਕੇ ਸੁਖਮਨੀ ਦੀ ਰਚਨਾ ਕਰ ਰਹੇ ਹਨ ਉਸ ਤੋਂ ਉਨ੍ਹਾਂ ਨੂੰ ਸਿਵਾਏ ਇੱਕ ਹੁਕਮ ਦੇ ਪਸਾਰ ਦੇ ਹੋਰ ਕੁਝ ਨਜ਼ਰ ਨਹੀਂ ਆਉਂਦਾ। ਉਨ੍ਹਾਂ ਦੀ ਦ੍ਰਿਸ਼ਟੀ ਅਨੁਸਾਰ ਸਾਰਾ ਵਿਸ਼ਵ ਇੱਕ ਰੌਚਕਤਾ ਭਰਪੂਰ ਨਾਟਕ ਹੈ ਜਿਸ ਨੂੰ ਦੇਖ ਕੇ ਉਹ ਅਨੰਦਿਤ ਹੋ ਰਹੇ ਹਨ। ਅਰਸਤੂ ਨੇ ਨਾਟਕ ਦੀ ਚਰਚਾ ਕਰਦੇ ਹੋਏ ਲਿਖਿਆ ਹੈ ਕਿ ਨਾਟਕਕਾਰ ਜਿਨ੍ਹਾਂ ਘਟਨਾਵਾਂ ਦੀ ਲੜੀ ਨੂੰ ਪਲਾਟ ਵਿੱਚ ਬੰਨ੍ਹਦਾ ਹੈ ਉਨ੍ਹਾਂ ਵਿਚਕਾਰ ਕਾਰਨ-ਕਾਰਜ ਦਾ ਸੰਬੰਧ ਚੰਗੀ ਤਰ੍ਹਾਂ ਉਘੜਦਾ ਹੈ। ਜੇ ਘਟਨਾਵਾਂ ਦਾ ਕਾਰਨ-ਕਾਰਜ ਪ੍ਰਤੱਖ ਨਾ ਹੋਵੇ ਤਾਂ ਨਾਟਕ ਉੱਤਮ ਨਹੀਂ ਹੁੰਦਾ ਤੇ ਉੱਤਮ ਪਰਕਾਰ ਦੇ ਪਾਠਕਾਂ ਨੂੰ ਸੁਹਜ-ਸੁਆਦ ਨਹੀਂ ਦੇ ਸਕਦਾ। ਇਸੇ ਲਈ ਅਰਸਤੂ ਨੇ ਨਾਟਕ ਦੀ ਤੁਲਨਾ ਫ਼ਿਲਾਸਫ਼ੀ ਨਾਲ ਕੀਤੀ ਹੈ। ਫ਼ਿਲਾਸਫਰ ਦਾ ਕਰਤੱਵ ਵੀ ਜ਼ਿੰਦਗੀ ਦੇ ਉੱਘੜ-ਦੁੱਘੜ ਦਿਸ਼ਦੇ ਦ੍ਰਿਸ਼ਾਂ ਦੇ ਅੰਤਰਗਤਿ ਕਾਰਨ-ਕਾਰਜ ਦੇ ਸੰਬੰਧ ਨੂੰ ਸਪਸ਼ਟਿਆਉਣਾ ਹੁੰਦਾ ਹੈ। ਗੁਰੂ ਅਰਜਨ ਜਦ ਸਾਰੀ ਸ੍ਰਿਸ਼ਟੀ ਨੂੰ ਹੁਕਮ ਦੀ ਤਾਰ ਵਿੱਚ ਪ੍ਰੋਤੀ ਦੇਖ ਕੇ ਅਨੰਦਿਤ ਹੁੰਦੇ ਹਨ ਤਾਂ ਇਸੇ ਤਰ੍ਹਾਂ ਦੇ ਕਾਰਨ-ਕਾਰਜ ਦੀ ਇੱਕ ਅਤੁੱਟ ਤੇ ਮਹਾਨ ਲੜੀ ਦਾ ਅਨੁਭਵ ਕਰ ਰਹੇ ਜਾਪਦੇ ਹਨ। ਮਨੁੱਖ ਦੀ ਹਰ ਹੋਣੀ, ਕੁਦਰਤ ਦੇ ਹਰ ਕੌਤਕ, ਵਿਸ਼ਵ ਦੇ ਸਾਰੇ ਜਮਘਟੇ ਨੂੰ ਉਹ ਆਪਣੀ ਬੁੱਧੀ ਵਿਚ ਚੰਗੀ ਤਰ੍ਹਾਂ ਸੁਲਝਾ ਸਕਦੇ ਹਨ ਕਿਉਂਕਿ ਉਨ੍ਹਾਂ ਨੂੰ ਇਨ੍ਹਾਂ ਸੱਭ ਦੀ ਅੰਦਰਲੀ ਇੱਕਸੁਰਤਾ ਦਾ ਭੇਤ ਲੱਭ ਗਿਆ ਹੈ। ਇੱਕ ਪਾਸੇ ਤਾਂ ਉਹ ਇਕੱਲੀ ਇਕੱਲੀ ਹਰ ਹੋਣੀ ਨੂੰ ਹੁਕਮ ਦੀ ਦ੍ਰਿਸ਼ਟੀ ਦੇ ਧਾਰਨੀ ਹੋ ਕੇ ਦੇਖਦੇ ਤੇ ਕਾਰਨ-ਕਾਰਜ ਦੇ ਸੰਬੰਧ ਵਿਚ ਜੁੜੀ ਜਾਣ ਕੇ ਸੰਤੁਸ਼ਟ ਹੁੰਦੇ ਹਨ, ਦੂਸਰੇ ਪਾਸੇ ਸਮੁੱਚੇ ਵਿਸ਼ਵ ਦੇ ਬੇਅੰਤ ਪਸਾਰੇ ਨੂੰ ਆਪਣੀ ਕਲਪਨਾ ਰਾਹੀਂ ਇੱਸੇ ਸੰਬੰਧ ਵਿੱਚ ਚੱਲ ਰਹੇ ਸੋਚ ਕੇ ਵਿਸਮਾਦਿਤ ਹੁੰਦੇ ਹਨ।

ਪ੍ਰਕਿਰਤੀ ਜਾਂ ਮਨੁੱਖਤਾ ਦੀ ਕਿਸੇ ਘਟਨਾ ਦੇ ਸਾਰੇ ਕਾਰਨਾਂ ਨੂੰ ਸਮਝਣਾ ਬਹੁਤ ਕਠਨ ਹੈ, ਪਰ ਜਿੰਨੇ ਕੁ ਕਾਰਨ ਅਸੀਂ ਜਾਣ ਸਕੀਏ, ਜਾਣਨਾ ਸਾਡਾ ਧਰਮ ਹੈ। ਆਪਣੀ ਬੁੱਧੀ ਅਨੁਸਾਰ ਵੱਧ ਤੋਂ ਵੱਧ ਕਾਰਨਾਂ ਨੂੰ ਸਮਝ ਕੇ ਅਸੀਂ ਨਾ ਕੇਵਲ ਜੀਵਨ ਦੀ ਗਤੀ ਵਿਚ ਵਧੇਰੇ ਸਿਆਣਪ ਨਾਲ ਆਪਣਾ ਭਾਗ ਪਾ ਸਕਦੇ ਹਾਂ, ਸਗੋਂ ਆਪਣੀ ਬੁੱਧੀ ਨੂੰ ਗਿਆਨ ਨਾਲ ਪ੍ਰਜਵਲੱਤ ਕਰਨ ਦੀ ਖ਼ੁਸ਼ੀ

ਵੀ ਮਾਣ ਸਕਦੇ ਹਾਂ। ਜ਼ਿੰਦਗੀ ਨੂੰ ਸਮਝਣ ਦਾ ਗੰਭੀਰ ਜਤਨ ਵੀ ਕਰਨਾ ਤੇ ਨਾਲ ਨਾਲ ਆਪਣੇ ਜਤਨਾਂ ਦੀ ਸੀਮਾ ਵੀ ਅਨੁਭਵ ਕਰੀ ਜਾਣਾ - ਇਹ ਦੂਹਰਾ ਵਤੀਰਾ ਹਰ ਸਿਆਣਾ ਮਨੁੱਖ ਧਾਰਦਾ ਹੈ। ਜਿੰਨਾ ਕੋਈ ਵੱਧ ਜਾਣੇਗਾ, ਓਨਾ ਵੱਧ ਆਪਣੀ ਬੌਧਿਕ ਸੀਮਾ ਨੂੰ ਪਛਾਣੇਗਾ। ਗੁਰੂ ਨਾਨਕ ਨੇ ਜਪੁਜੀ ਵਿਚ ਕੇਂਦਰੀ ਥਾਂ ਇਸੇ ਦੂਹਰੇ ਵਤੀਰੇ ਨੂੰ ਦਿੱਤੀ ਹੈ :-

ਏਹੁ ਅੰਤੁ ਨ ਜਾਣੈ ਕੋਇ।।
ਬਹੁਤਾ ਕਹੀਐ ਬਹੁਤਾ ਹੋਇ।। (ਪਉੜੀ 24)

ਸੁਖਮਨੀ ਵਿਚ ਗੁਰੂ ਅਰਜਨ ਨੇ ਇਸ ਵਤੀਰੇ ਦੀ ਖੋਲ੍ਹ ਕੇ ਵਿਆਖਿਆ ਕੀਤੀ ਹੈ।

ਆਤਮਿਕ ਪੱਧਰ ਉੱਤੇ ਏਕਤਾ ਦਾ ਅਨੁਭਵ ਕਰਨ ਵਾਲਾ ਸਾਧਕ ਪ੍ਰਕਿਰਤੀ ਜਾਂ ਮਨੁੱਖਤਾ ਨੂੰ ਹੀ ਏਕਤਾ ਦੀ ਲੜੀ ਵਿਚ ਪ੍ਰੋਤਾ ਪ੍ਰਤੀਤ ਨਹੀਂ ਕਰਦਾ, ਉਸ ਦਾ ਆਪਣਾ ਵਿਅਕਤਿਤ੍ਵ ਵੀ ਪੂਰੀ ਤਰ੍ਹਾਂ ਇਕਾਗਰ ਹੋ ਜਾਂਦਾ ਹੈ। ਸਾਧਾਰਨ ਮਨੁੱਖ ਦਾ ਆਮ ਤਜਰਬਾ ਹੈ ਕਿ ਉਸ ਦਾ ਮਨ ਉਸ ਦੀ ਮਤਿ ਦੇ ਮਗਰ ਨਹੀਂ ਲੱਗਦਾ। ਕਈ ਵਾਰੀ ਘਰ ਦਾ ਮੋਹ ਉਸ ਨੂੰ ਇੱਕ ਪਾਸੇ ਖਿੱਚਦਾ ਹੈ ਤੇ ਫ਼ਰਜ਼ ਦੀ ਚੇਤਨਾ ਦੂਜੇ ਪਾਸੇ। ਇਕਾਗਰ ਵਿਅਕਤੀ ਦੀ ਬੁੱਧੀ ਤੇ ਮਨੋਭਾਵਾਂ ਵਿੱਚ ਕੋਈ ਆਤਮ-ਵਿਰੋਧ ਨਹੀਂ ਰਹਿੰਦਾ। ਉਸ ਦੀ ਸ਼ਖ਼ਸੀਅਤ ਦੇ ਸਾਰੇ ਅੰਗ ਇੱਕਸੁਰ ਹੋ ਜਾਂਦੇ ਹਨ। ਇਸ ਅਵਸਥਾ ਨੂੰ ਕਦੇ ਵਿਕਾਰਾਂ ਦੀ ਸਮਾਪਤੀ ਦੁਆਰਾ ਸੂਚਿਤ ਕੀਤਾ ਜਾਂਦਾ ਹੈ, ਕਦੀ ਬੁੱਧੀ ਦੀ ਉੱਜਲਤਾ ਦੁਆਰਾ :

(ੳ) ਮੋਹ ਮਾਇਆ ਕੈ ਸੰਗਿ ਨ ਲੇਪ।। ਮਨ ਮਹਿ ਰਾਖੈ ਹਰਿ ਹਰਿ ਏਕੁ।।
ਅੰਧਕਾਰ ਦੀਪਕ ਪਰਗਾਸੇ।। ਨਾਨਕ ਭਰਮ ਮੋਹ ਦੁਖ ਤਹਤੇ ਨਾਸੇ।। (18/6)
(ਅ) ਮਨੁ ਪਰਬੋਧਹੁ ਹਰਿ ਕੈ ਨਾਇ।। ਦਹਦਿਸਿ ਧਾਵਤ ਆਵੈ ਠਾਇ।।
ਤਾ ਕਉ ਬਿਘਨੁ ਨ ਲਾਗੈ ਕੋਇ।। ਜਾ ਕੈ ਰਿਦੈ ਬਸੈ ਹਰਿ ਸੋਇ।। (19/3)

ਆਤਮਿਕ ਵਿਅਕਤੀ ਦੀ ਇਕਾਗਰਤਾ ਨੂੰ ਵਰਣਨ ਕਰਨ ਦਾ ਇੱਕ ਹੋਰ ਢੰਗ ਉਸ ਨੂੰ ਸੱਭ ਤਰ੍ਹਾਂ ਦੇ ਦਵੰਦਾਂ ਤੋਂ ਮੁਕਤ ਦਰਸਾਉਣਾ ਹੈ। ਉਹ ਅੰਦਰੋਂ ਬਾਹਰੋਂ ਇੱਕ ਹੁੰਦਾ ਹੈ। ਉਸ ਲਈ ਆਤਮ ਤੇ ਅਨਾਤਮ, ਆਪਣਾ ਤੇ ਪਰਾਇਆ, ਤੂੰ ਤੇ ਮੈਂ, ਦੇ ਸੱਭ ਭੇਦ ਮਿਟ ਜਾਂਦੇ ਹਨ। ਸੁਖਮਨੀ ਦੀ ਨੌਵੀਂ ਅਸ਼ਟਪਦੀ ਵਿਚ ਜੀਵਨ-ਮੁਕਤਿ ਦਾ ਚਿੱਤਰ ਅਜਿਹੇ ਦਵੰਦਾਤੀਤ ਮਨੁੱਖ ਦਾ ਹੈ।

ਕਾਰਨ-ਕਾਰਜ ਦੀ ਚੇਤਨਾ ਤਿੱਖੀ ਹੋਣ ਕਰਕੇ ਮਨੁੱਖ ਹਰ ਕਰਮ ਦੇ ਪ੍ਰਤਿਕਰਮ ਤੋਂ ਬੜੀ ਜਲਦੀ ਚੇਤਨ ਹੁੰਦਾ ਹੈ। ਉਸ ਲਈ ਆਪਣੇ ਮਨ ਨੂੰ ਵਿਕਾਰਾਂ ਤੋਂ ਰੋਕਣਾ ਆਸਾਨ ਹੋ ਜਾਂਦਾ ਹੈ ਕਿਉਂਕਿ ਉਹ ਹੁਣ ਮਿੱਠੇ ਲੱਗਦੇ ਵਿਕਾਰਾਂ ਦੇ ਦੁਰਾਡੇ ਕੌੜੇ ਫਲਾਂ ਨੂੰ ਅੱਗਲਵਾਂਢੀ ਦੇਖ ਸਕਦਾ ਹੈ। ਕਰਮ ਤੇ ਉਸ ਦੇ ਫਲ ਦੀ ਤਿੱਖੀ ਸੋਝੀ ਇੱਕ ਤਰ੍ਹਾਂ ਨਾਲ ਮਨੁੱਖ ਦੀ ਕਲਪਨਾ ਨੂੰ ਬਲਵਾਨ ਬਣਾਉਣ ਦੀ ਵਿਧੀ ਹੈ। ਕੋਈ ਤੇਜ਼ ਕਲਪਨਾ ਵਾਲਾ ਮਨੁੱਖ ਹੀ ਜਵਾਨੀ ਵਿਚ ਬਦਪ੍ਰਹੇਜ਼ੀ ਕਰਨ ਵੇਲੇ ਸੋਚ ਸਕਦਾ ਹੈ ਕਿ ਬੁਢਾਪੇ ਵੇਲੇ ਉਸ ਦਾ ਸਰੀਰ ਰੋਗਾਂ ਦੇ ਹੱਥੋਂ ਕਿਵੇਂ ਬੇਬਸ ਹੋ ਜਾਏਗਾ। ਜਿਹੜਾ ਨਿਯਮ ਪ੍ਰਕਿਰਤੀ ਨੂੰ ਕਰਮ-ਪ੍ਰਤਿਕਰਮ ਦੇ ਸੰਬੰਧ ਵਿਚ ਜਕੜਦਾ ਹੈ ਉਸੇ ਦਾ ਇੱਕ ਛੋਟਾ ਰੂਪ ਮਨੁੱਖ ਨੂੰ ਕਰਮ-ਫਲ ਦੀ ਅਵੱਸ਼ਕਤਾ ਵਿਚ ਬੰਨ੍ਹਦਾ ਹੈ। ਸੁਖਮਨੀ ਵਿਚ ਹੁਕਮ ਦੇ ਇਸ ਉਪ-ਸਿੱਧਾਂਤ ਰਾਹੀਂ ਮਨੁੱਖੀ ਚੇਤਨਾ ਵਿਚ ਸਦਾਚਾਰ ਦੀ ਸੋਝੀ ਵਧਾਈ ਗਈ ਹੈ :

ਨੈਤਿਕ ਚੇਤਨਾ ਦਾ ਵਿਕਾਸ ਵਿਅਕਤੀ ਦੀ ਸਮਾਜਿਕ ਚੇਤਨਾ ਨੂੰ ਵੀ ਬਲ ਦੇਂਦਾ ਹੈ। ਸੱਭ

ਸਮਾਜਿਕ ਰਿਸ਼ਤੇ ਕਾਰਨ-ਕਾਰਜ ਦੇ ਨਿਯਮ ਅਧੀਨ ਹਨ। ਜਿਸ ਮਨੁੱਖ-ਸਮੂਹ ਵਿੱਚ ਹਰ ਵਿਅਕਤੀ ਆਪਹੁਦਰਾ ਹੈ ਤੇ ਆਪਣਾ ਹਿਤ ਹੀ ਸੋਚਦਾ ਹੈ, ਉਹ ਸਮਾਜ ਕਹਾਉਣ ਦਾ ਅਧਿਕਾਰੀ ਹੀ ਨਹੀਂ। ਸਮਾਜ ਦੀ ਹੋਂਦ ਲਈ ਸਾਂਝੇ ਰੀਤੀ-ਰਿਵਾਜਾਂ, ਵਰਤੋਂ ਵਿਹਾਰ ਦੇ ਕਾਇਦਿਆਂ, ਸੱਭਯ ਮੇਲਜੋਲ ਦੇ ਵਰਤਾਰਿਆਂ, ਤੇ ਦੋਸ਼ਾਂ-ਦੰਡਾਂ ਦੀਆਂ ਨਿਯਮਾਵਲੀਆਂ ਦੀ ਜ਼ਰੂਰਤ ਹੈ।

ਹਰ ਸਮਾਜ ਆਪਣੀ ਉਚਿੱਤ ਮਰਯਾਦਾ ਨਿਸਚਿਤ ਕਰਦਾ ਹੈ। ਵਿਅਕਤੀ ਦੇ ਉੱਤਮ ਨੀਚ ਹੋਣ ਦੀ ਕਸੌਟੀ ਉਸ ਮਰਯਾਦਾ ਦੀ ਪਾਲਣਾ ਜਾਂ ਉਲੰਘਣਾ ਨੂੰ ਗਿਣਿਆ ਜਾਂਦਾ ਹੈ। ਜੇ ਇੱਕ ਵੇਲੇ ਦੀ ਮਰਯਾਦਾ ਸਮਾਜ ਦੇ ਵਿਕਾਸ ਦੀ ਬਾਧਕ ਹੋ ਜਾਏ ਤਾਂ ਉਸ ਨੂੰ ਭੰਨ-ਤੋੜ ਕੇ ਨਵੀਂ ਘੜ ਲਈ ਜਾਂਦੀ ਹੈ ਪਰ ਕਿਸੇ ਨਾ ਕਿਸੇ ਤਰ੍ਹਾਂ ਦੀ ਮਰਯਾਦਾ ਸਾਂਝੇ ਸਮਾਜਿਕ ਜੀਵਨ ਲਈ ਜ਼ਰੂਰੀ ਹੈ। ਹਰ ਉੱਤਮ ਸਮਾਜ ਆਪਣੀ ਉੱਤਮ ਮਰਯਾਦਾ ਲਈ ਕਾਇਦੇ ਕਾਨੂੰਨ ਬਣਾਉਂਦਾ, ਬਦਲਦਾ ਤੇ ਸੋਧਦਾ ਰਹਿੰਦਾ ਹੈ। ਸਮਾਜ ਦੀ ਉਨਤੀ ਤੇ ਸ਼ਕਤੀ ਲਈ ਨਾਗਰਿਕਾਂ ਵਿੱਚ ਸਮਾਜਿਕ ਸੰਸਥਾਵਾਂ, ਸਮਾਜਿਕ ਭਾਵਨਾਵਾਂ ਤੇ ਸਮਾਜਿਕ ਨਿਯਮਾਂ ਦੀ ਲੋੜ, ਸੂਝ ਤੇ ਸਮਝ ਪੈਦਾ ਕਰਨੀ ਅਵੱਸ਼ ਹੈ। ਸੁਖਮਨੀ ਆਪਣੇ ਪਾਠਕਾਂ ਵਿੱਚ ਹੁਕਮ ਦੀ ਚੇਤਨਾ ਵਧਾ ਕੇ ਸਮਾਜ ਵਿੱਚ ਵੀ ਨਿਯਮ ਤੇ ਨਿਯਮ ਪਾਲਣਾ ਦੀ ਜ਼ਰੂਰਤ ਅਨੁਭਵ ਕਰਾਉਂਦੀ ਹੈ। ਇਸ ਵਿੱਚ ਚਾਹੇ ਕਿਸੇ ਵਿਸ਼ੇਸ਼ ਸਮਾਜ ਦੀ ਸਾਮਿਅਕ ਜਾਂ ਸਥਾਨਿਕ ਨਿਯਮਾਵਲੀ ਦੇ ਵਿਸਤਾਰ ਨਹੀਂ ਪਰ ਇਹ ਨਿਯਮ ਦੇ ਮਹੱਤ੍ਵ ਨੂੰ ਵਿਅਕਤੀ ਦੀ ਚੇਤਨਾ ਵਿੱਚ ਡੂੰਘਾ ਕਰਕੇ ਸਮਾਜਿਕ ਵਤੀਰਾ ਧਾਰਨ ਕਰਨ ਦੀ ਹੌਂਸਲਾ-ਵਧਾਈ ਕਰਦੀ ਹੈ। ਨਿਯਮਾਂ ਦੀ ਪਾਲਣਾ ਵਿਅਕਤੀ ਲਈ ਗੁਲਾਮੀ ਨਹੀਂ ਬਲਕਿ ਮਨੁੱਖ ਸਹੀ ਅਰਥਾਂ ਵਿਚ ਸੁਤੰਤਰ ਹੁੰਦਾ ਹੀ ਤਾਂ ਹੈ ਜੇ ਉਹ ਨਿਯਮਾਂ ਨੂੰ ਸੁਚੇਤ ਹੋ ਕੇ ਕਬੂਲ ਕਰੇ।

ਗੁਰੂ ਅਰਜਨ ਸਾਹਿਬ ਨੇ ਸੁਖਮਨੀ ਵਿਚ ਪ੍ਰਭੂ ਦੀ ਰਜ਼ਾ ਜਾਂ ਆਗਿਆ ਮੰਨਣ ਉੱਤੇ ਬਹੁਤ ਜ਼ੋਰ ਦਿੱਤਾ ਹੈ। ਪ੍ਰਭੂ ਦੀ ਰਜ਼ਾ ਦੀ ਭਾਵੇਂ ਹਰ ਅਵਸਰ ਉੱਤੇ ਪੂਰੀ ਤਰ੍ਹਾਂ ਸਮਝ ਨਾ ਆਵੇ ਪਰ ਹੁੰਦੀ ਉਹ ਹਮੇਸ਼ਾ ਦਰੁਸਤ ਹੈ। ਪ੍ਰਭੂ ਨੂੰ ਕਿਸੇ ਨਾਲ ਵੈਰ ਨਹੀਂ, ਉਸ ਦਾ ਹਰ ਹੁਕਮ ਕਾਰਨ-ਕਾਰਜ ਦੇ ਨਿਯਮ ਅਨੁਸਾਰ ਵਾਪਰਦਾ ਹੈ, ਇਸ ਲਈ ਕਿਸੇ ਨਾਲ ਜ਼ਾਤੀ ਤੌਰ ਉੱਤੇ ਵਿਤਕਰਾ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ। ਪਰ ਕੇਵਲ ਭਗਤ ਦੇ ਅੰਦਰ ਹੀ ਇਸ ਗੱਲ ਉੱਤੇ ਵਿਸ਼ਵਾਸ ਉਪਜਦਾ ਹੈ। ਉਹ ਜਦੋਂ ਚੁੱਪ-ਚਾਪ, ਬਿਨਾਂ ਗਿਲਾ ਕੀਤੇ ਦੇ, ਰੱਬ ਦੇ ਹਰ ਭਾਣੇ ਅੱਗੇ ਸਿਰ ਨਿਵਾ ਦੇਂਦਾ ਹੈ ਤਾਂ ਅੰਧ ਵਿਸ਼ਵਾਸ ਦੇ ਭਾਵ੍ਹਾਂ ਅਧੀਨ ਨਹੀਂ, ਆਪਣੇ ਚੇਤਨ ਵਿਸ਼ਵਾਸ ਨੂੰ ਮੁੱਖ ਰੱਖ ਕੇ ਇੰਜ ਕਰਦਾ ਹੈ। ਜਦ ਤੱਕ ਉਸ ਨੂੰ ਪ੍ਰਤੱਖ ਨਾ ਹੋ ਜਾਵੇ ਕਿ ਵਿਸ਼ਵ ਵਿਚ ਨਿਯਮ ਦਾ ਰਾਜ ਹੈ, ਕੋਈ ਅਣਹੋਣੀ ਘਟਨਾ ਨਹੀਂ ਵਾਪਰਦੀ, ਜੋ ਹੁੰਦਾ ਹੈ ਸਹੀ ਕਾਰਨਾਂ ਅਧੀਨ ਹੁੰਦਾ ਹੈ, ਤਦ ਤੱਕ ਉਹ ਭਾਣੇ ਨੂੰ ਮਿੱਠਾ ਕਰਕੇ ਨਹੀਂ ਮੰਨ ਸਕਦਾ। ਗੁਰੂ ਅਰਜਨ ਸਾਹਿਬ ਦੇ ਭਾਣਾ ਮਿੱਠਾ ਕਰਕੇ ਮੰਨਣ ਵੇਲੇ ਉਨ੍ਹਾਂ ਦੀ ਬੁੱਧੀ ਤੇ ਮਨੋਭਾਵ ਦੋਵੇਂ ਸੰਤੁਸ਼ਟ ਹੁੰਦੇ ਸਨ ਕਿ ਜੋ ਦੁੱਖ-ਸੁੱਖ ਉਨ੍ਹਾਂ ਨੂੰ ਮਿਲ ਰਿਹਾ ਹੈ ਉਹ ਕਾਰਨ-ਕਾਰਜ ਦੀ ਲੜੀ ਵਿਚ ਬੱਝਾ ਆ ਰਿਹਾ ਹੈ, ਕਿਸੇ ਬੇਤਰਸ ਹੋਣੀ ਕਰਕੇ ਜਾਂ ਇਤਫ਼ਾਕ-ਵੱਸ ਨਹੀਂ। ਕਿਸਮਤ ਅੱਗੇ ਸਿਰ ਸੁੱਟ ਦੇਣ ਵਾਲਾ ਮਨੁੱਖ ਨਿੰਮੋਝੂਣਤਾ ਦਾ ਸ਼ਿਕਾਰ ਹੁੰਦਾ ਹੈ, ਕਿਉਂਕਿ ਉਸ ਦੀ ਬੁੱਧੀ ਤੇ ਮਨੋਭਾਵ ਵਾਪਰ ਰਹੀ ਘਟਨਾ ਦੀ ਅਵੱਸ਼ਕਤਾ ਨੂੰ ਚੇਤਨ ਤੌਰ ਉੱਤੇ ਸ੍ਵੀਕਾਰ ਨਹੀਂ ਕਰਦੇ। ਭਾਣਾ ਮੰਨਣ ਵਾਲੇ ਦੀ ਬੁੱਧੀ ਤੇ ਮਨੋਭਾਵ ਦੋਵੇਂ ਆਗਿਆਕਾਰੀ ਨੂੰ ਸੰਭਵ ਬਣਾਉਣ ਵਿੱਚ ਹਿੱਸਾ ਪਾਉਂਦੇ ਹਨ। ਸੁਖਮਨੀ ਭਾਣੇ ਦਾ ਵਤੀਰਾ ਪਰਚਾਰਨ ਤੇ ਉਕਸਾਉਣ ਕਰਕੇ ਆਪਣੇ ਉਦੇ

ਸ਼ ਵਿੱਚ ਸਫਲ ਹੁੰਦੀ ਹੈ :-

(ੳ) ਜੋ ਕਿਛੁ ਕਰੈ ਸੁ ਪ੍ਰਭ ਕੈ ਰੰਗਿ॥
ਸਦਾ ਸਦਾ ਬਸੈ ਹਰਿ ਸੰਗਿ॥
ਸਹਜ ਸੁਭਾਇ ਹੋਵੈ ਸੋ ਹੋਇ॥
ਕਰਣੈਹਾਰੁ ਪਛਾਣੈ ਸੋਇ॥
ਪ੍ਰਭ ਕਾ ਕੀਆ ਜਨ ਮੀਠ ਲਗਾਨਾ॥
ਜੈਸਾ ਸਾ ਤੈਸਾ ਦ੍ਰਿਸਟਾਨਾ॥ (14/8)
(ਅ) ਜੋ ਕਛੁ ਕਰੈ ਸੋਈ ਸੁਖੁ ਮਾਨੁ॥
ਭੂਲਾ ਕਾਹੇ ਫਿਰਹਿ ਅਜਾਨੁ॥ (15/4)
(ੲ) ਠਾਕੁਰ ਕਾ ਸੇਵਕੁ ਆਗਿਆਕਾਰੀ॥
ਠਾਕੁਰ ਕਾ ਸੇਵਕ ਸਦਾ ਪੂਜਾਰੀ॥
ਠਾਕੁਰ ਕੇ ਸੇਵਕ ਕੈ ਮਨਿ ਪਰਤੀਤ॥
ਠਾਕੁਰ ਕੇ ਸੇਵਕ ਕੀ ਨਿਰਮਲ ਰੀਤ॥ (17/3)

ਭਾਣੇ ਨੂੰ ਮਿੱਠਾ ਕਰਕੇ ਮੰਨੇ ਬਗੈਰ ਕੋਈ ਮਨੁੱਖ ਸਦੀਵੀ ਸੁੱਖ ਦਾ ਭਾਗੀ ਨਹੀਂ ਬਣ ਸਕਦਾ। ਜ਼ਿੰਦਗੀ ਪਰਿਵਰਤਨ ਦਾ ਨਾਂ ਹੈ। ਇਸ ਵਿਚ ਮਨੁੱਖ ਦੇ ਬਾਹਰਲੇ ਹਾਲਾਤ ਕਦੀ ਇੱਕੋ ਜਿਹੇ ਨਹੀਂ ਰਹਿੰਦੇ। ਭਾਣਾ ਮੰਨਣ ਵਾਲਾ ਹਰ ਤਰ੍ਹਾਂ ਦੇ ਵਟਦੇ ਹਾਲਾਤ ਵਿਚ ਆਪਣਾ ਅੰਦਰਲਾ ਸੰਤੁਲਨ ਕਾਇਮ ਰੱਖਦਾ ਹੈ। ਇਹੋ ਅਨੰਦ ਹੈ। ਸ੍ਰੋ.ਅਨੰਦ ਦੀ ਉਸਾਰੀ ਭਾਣੇ ਦੀ ਬੁਨਿਆਦ ਉੱਤੇ ਹੈ ਤੇ ਭਾਣੇ ਦੀ ਬੁਨਿਆਦ ਅੰਦਰਲੀ ਇਕਾਗਰਤਾ ਦੀ ਨੀਂਹ ਉੱਤੇ ਹੈ। ਅੰਦਰਲੀ ਇਕਾਗਰਤਾ ਆਤਮਾ ਦੀ ਚੇਤਨਾ ਬਿਨਾ ਪੈਦਾ ਨਹੀਂ ਹੁੰਦੀ। ਜਿਸ ਅਵਸਥਾ ਨੂੰ ਸ਼ਹੁ ਸੁਹਾਗਣ ਦੇ ਅਲੰਕਾਰ ਰਾਹੀਂ ਸੰਜੋਗ ਕਿਹਾ ਜਾਂਦਾ ਹੈ ਉਸੇ ਦਾ ਨਾਂ ਹੁਕਮ ਦੇ ਅਲੰਕਾਰ ਵਿਚ ਸੰਪੂਰਨ ਆਗਿਆਕਾਰੀ ਹੈ। ਸੁਹਾਗਣ ਸੰਜੋਗ ਪ੍ਰਾਪਤ ਕਰਕੇ ਸ਼ਹੁ ਨਾਲ ਅਭੇਦ ਹੁੰਦੀ ਹੈ, ਸੇਵਕ ਆਗਿਆਕਾਰੀ ਦੇ ਸਿਖਰ ਉੱਤੇ ਪੁੱਜ ਕੇ ਪ੍ਰਭੂ ਨਾਲ ਇੱਕ ਮਿੱਕ ਹੁੰਦਾ ਹੈ। ਜਿਸ ਤਰ੍ਹਾਂ ਦਾ ਅਨੰਦ ਸੁਹਾਗਣ ਸ਼ਹੁ ਨਾਲ ਸੰਜੋਗ ਪ੍ਰਾਪਤ ਕਰਨ ਵੇਲੇ ਮਾਣਦੀ ਹੈ ਉਸੇ ਤਰ੍ਹਾਂ ਦਾ ਅਨੰਦ ਸੇਵਕ ਆਗਿਆਕਾਰੀ ਵੇਲੇ ਮਾਣਦਾ ਹੈ। ਸੰਜੋਗ ਤੇ ਆਗਿਆਕਾਰੀ ਦੋ ਵੱਖ-ਵੱਖ ਅਲੰਕਾਰ ਹਨ ਪਰ ਦੋਵੇਂ ਇੱਕੋ ਆਤਮਿਕ ਦਰਜੇ ਨੂੰ ਸੂਚਿਤ ਕਰਦੇ ਹਨ।

ਸੁਖਮਨੀ ਵਿਚ ਗੁਰੂ ਅਰਜਨ ਸਾਹਿਬ ਨੇ ਆਪਣੇ ਪਾਠਕਾਂ ਵਿਚ ਆਤਮਾਨੰਦ ਦਾ ਅਨੁਭਵ ਉਪਜਾਉਣ ਦਾ ਜੋ ਬਹੁਪੱਖੀ ਜਤਨ ਕੀਤਾ ਹੈ ਉਸ ਦਾ ਪ੍ਰਭਾਵ ਉਨ੍ਹਾਂ ਦੀ ਰਚਨਾ ਦੀ ਸ਼ੈਲੀ ਉੱਤੇ ਭੀ ਹੈ। ਜਿਸ ਨਾਵਲਕਾਰ ਨੂੰ ਸਮਾਜ ਸੁਧਾਰ ਦੀ ਲਗਣ ਹੋਵੇ ਉਹ ਸਾਰੀ ਉਮਰ ਕਈ ਵਲ ਪਾ ਕੇ ਅਨੇਕਾਂ ਨਾਵਲਾਂ ਵਿਚ ਇਸੇ ਵਿਸ਼ੇ ਦੇ ਅੰਗ ਉਘਾੜਦਾ ਰਹਿੰਦਾ ਹੈ। ਸੁਖਮਨੀ ਦੀਆਂ ਚੌਵੀ ਅਸ਼ਟਪਦੀਆਂ ਰਚ ਕੇ ਵੀ ਗੁਰੂ ਅਰਜਨ ਸਾਹਿਬ ਦੀ ਆਪਣੇ ਪਾਠਕਾਂ ਨੂੰ ਆਤਮਾਨੰਦ ਬਖ਼ਸ਼ਣ ਦੀ ਲੋਚਾ ਤ੍ਰਿਪਤ ਨਹੀਂ ਹੋਈ, ਕਿਉਂਕਿ ਇਹ ਸੀ ਹੀ ਅਤ੍ਰਿਪਤ। ਅਜਿਹੀ ਬਲਵਾਨ ਲੋਚਾ ਬਗੈਰ ਇੱਡੇ ਵੱਡੇ ਆਕਾਰ ਵਾਲੀ ਤੇ ਸ਼ੁਰੂ ਤੋਂ ਅੰਤ ਤੱਕ ਪ੍ਰਭਾਵਪੂਰਤ ਰਚਨਾ ਸਿਰਜੀ ਨਹੀਂ ਸੀ ਜਾ ਸਕਦੀ। ਪ੍ਰਮਾਣ ਵਜੋਂ ਚੌਥੀ, ਪੰਜਵੀਂ ਤੇ ਛੇਵੀਂ ਤਿੰਨਾਂ ਅਸ਼ਟਪਦੀਆਂ ਵਿੱਚ ਉਨ੍ਹਾਂ ਦਾ ਵਿਸ਼ਾ ਤਾਂ ਉਹੀ

ਕਾਰਨ-ਕਾਰਜ ਦੀ ਸੋਝੀ ਜਗਾਉਣਾ ਹੈ ਪਰ ਇਸ ਨੂੰ ਪਹਿਲੇ ਹੁਕਮ ਦੇ ਅਲੰਕਾਰ ਵਿੱਚ ਪ੍ਰੋ ਕੇ ਤੇ ਫੇਰ ਹੁਕਮ ਮੰਨਣ ਦੀ ਪ੍ਰੇਰਨਾ ਦੇਣ ਲਈ ਕਿਰਤੱਗਅਤਾ ਦੀ ਖਿੱਚ, ਅਕਿਰਤਘਣਤਾ ਤੋਂ ਪ੍ਰਹੇਜ਼ ਤੇ ਅਮਾਨਤ ਵਿਚ ਖਿਆਨਤ ਤੋਂ ਨਫ਼ਰਤ ਵਰਗੇ ਮਨੋਭਾਵਾਂ ਦਾ ਪ੍ਰਯੋਗ ਕਰਕੇ ਉਹ ਇੱਕ ਸੁਘੜ ਕਲਾਕਾਰ ਹੋਣ ਦਾ ਸਬੂਤ ਦੇਂਦੇ ਹਨ। ਆਪਣੇ ਉਪਦੇਸ਼ਾਤਮਿਕ ਮੰਤਵ ਨੂੰ ਭਾਵੁਕ ਪੱਧਰ ਉੱਤੇ ਨਿਭਾਉਣ ਕਰਕੇ ਉਹ ਕਵੀ ਕਹਾਉਣ ਦੇ ਪੂਰੇ ਅਧਿਕਾਰੀ ਹਨ। ਉਨ੍ਹਾਂ ਦੀ ਉਪਦੇਸ਼ ਦੇਣ ਦੀ ਇੱਛਾ ਪਿੱਛੇ ਚਿੰਤਾ-ਗ੍ਰਸਤ ਲੋਕਾਂ ਨੂੰ ਸੁੱਖ ਦੇ ਸਰੋਵਰ ਵਿੱਚ ਟੁੱਭੇ ਲੁਆ ਕੇ ਸੀਤਲ ਤੇ ਸ਼ਾਂਤ ਕਰਨ ਦੀ ਜੋ ਭਾਵਨਾ ਹੈ, ਉਹ ਸੁਖਮਨੀ ਦੇ ਉਪਦੇਸ਼ ਨੂੰ ਰਸਹੀਨ ਨਹੀਂ ਰਹਿਣ ਦੇਂਦੀ, ਇਸ ਉੱਤੇ ਸੁਹਜ ਦਾ ਗੂੜ੍ਹਾ ਰੰਗ ਚਾੜ੍ਹਦੀ ਹੈ। ਹੇਠਲੀ ਪਉੜੀ ਵਿਚ ਨਾ ਕੇਵਲ ਪ੍ਰਭੂ ਦੀ ਮਨੁੱਖ ਪ੍ਰਤਿ ਅਪਾਰ ਤੇ ਅਥਾਹ ਦਇਆ ਦਾ ਉਲੇਖ ਹੈ ਬਲਕਿ ਕਵੀ ਦੇ, ਆਪਣੇ ਪਾਠਕਾਂ ਪ੍ਰਤਿ, ਦ੍ਰਵੀਭੂਤ ਹਿਰਦੇ ਦਾ ਵੀ : -

ਆਪਿ ਜਪਾਏ ਜਪੈ ਸੋ ਨਾਉ॥
ਆਪਿ ਗਾਵਾਏ ਸੁ ਹਰਿ ਗੁਨ ਗਾਉ॥
ਪ੍ਰਭ ਕਿਰਪਾ ਤੇ ਹੋਇ ਪ੍ਰਗਾਸੁ॥
ਪ੍ਰਭੂ ਦਇਆ ਤੇ ਕਮਲ ਬਿਗਾਸੁ॥
ਪ੍ਰਭੁ ਸੋ ਪ੍ਰਸੰਨ ਬਸੈ ਮਨਿ ਸੋਇ॥
ਪ੍ਰਭ ਦਇਆ ਤੇ ਮਤਿ ਊਤਮ ਹੋਇ॥
ਸਰਬ ਨਿਧਾਨ ਪ੍ਰਭੁ ਤੇਰੀ ਮਇਆ॥
ਆਪਹੁ ਕਛੂ ਨ ਕਿਨਹੂ ਲਇਆ॥
ਜਿਤੁ ਜਿਤੁ ਲਾਵਹੁ ਤਿਤੁ ਲਗਹਿ ਹਰਿ ਨਾਥ॥
ਨਾਨਕ ਇਨਕੈ ਕਛੂ ਨ ਹਾਥ॥ (6/8)

ਆਸ਼ਾਵਾਦ ਤੋਂ ਆਤਮਾਨੰਦ ਦੀ ਯਾਤਰਾ ਕਾਫ਼ੀ ਆਤਮਿਕ ਅਭਿਆਸ ਦੇ ਆਸਰੇ ਤੈਅ ਹੁੰਦੀ ਹੈ। ਸੁਖਮਨੀ ਦਾ ਮੁਢਲਾ ਪਾਠਕ ਦੇਖਦਾ ਹੈ ਕਿ ਜਦ ਉਹ ਪਾਠ ਕਰ ਰਿਹਾ ਹੁੰਦਾ ਹੈ ਜਾਂ ਪਾਠ ਕਰ ਚੁੱਕਣ ਬਾਅਦ ਕੁਝ ਸਮੇ ਤੱਕ, ਉਸਦੇ ਮਨ ਵਿੱਚ ਸ਼ਾਂਤੀ ਵਰਤੀ ਰਹਿੰਦੀ ਹੈ ਪਰ ਹੌਲੀ ਹੌਲੀ ਫੇਰ ਚਿੰਤਾਵਾਂ ਉਸ ਨੂੰ ਘੇਰਨ ਲੱਗ ਪੈਂਦੀਆਂ ਹਨ ਤੇ ਉਸ ਦੀ ਮਾਨਸਿਕ ਸ਼ਾਂਤੀ ਭੰਗ ਹੋ ਜਾਂਦੀ ਹੈ। ਆਮ ਤੌਰ ਉੱਤੇ ਉਹ ਜ਼ਿੰਦਗੀ ਦੇ ਸਾਧਾਰਨ ਚੱਕਰ ਵਿੱਚ ਫਸਿਆ ਤੁਰਿਆ ਜਾਂਦਾ ਹੈ ਪਰ ਜਦ ਕਦੇ ਕਿਸੇ ਘੋਰ ਚਿੰਤਾ ਦਾ ਬੋਝ ਉਸ ਨੂੰ ਬਹੁਤਾ ਹੀ ਦਬਾ ਲੈਂਦਾ ਹੈ ਤਾਂ ਉਹ ਸੁਖਮਨੀ ਦੀ ਸ਼ਰਣ ਪੈ ਕੇ ਹੌਲਾ ਹੋਣ ਦਾ ਜਤਨ ਕਰਦਾ ਹੈ। ਜੇ ਉਸ ਦੀ ਬੁੱਧੀ ਕੁਝ ਉੱਜਲ ਹੋਵੇ ਤਾਂ ਉਹ ਰੋਜ਼, ਅੱਗਲਵਾਂਢੀ ਹੀ, ਸੁਖਮਨੀ ਦਾ ਪਾਠ ਕਰਕੇ ਚਿੰਤਾ ਦੇ ਪ੍ਰਛਾਵੇਂ ਨੂੰ ਆਪਣੇ ਨੇੜੇ ਆਉਣ ਤੋਂ ਵਰਜੀ ਰੱਖਦਾ ਹੈ। ਪਰ ਫੇਰ ਵੀ ਤਜਰਬਾ ਉਸਨੂੰ ਸਿਖਾਉਂਦਾ ਹੈ ਕਿ ਦਿਨ ਵਿਚ ਇੱਕ-ਅੱਧਾ ਘੰਟਾ, ਦਇਆ-ਸਰੂਪ ਪ੍ਰਭੂ ਨੂੰ, ਸੁਖਮਨੀ ਦੇ ਪਾਠ ਰਾਹੀਂ, ਯਾਦ ਕਰ ਛੱਡਣ ਨਾਲ, ਚਿੰਤਾ ਦਾ ਮਸਲਾ ਪੱਕੇ ਤੌਰ ਉੱਤੇ ਹੱਲ ਨਹੀਂ ਹੁੰਦਾ। ਦੁੱਖ ਤੇ ਚਿੰਤਾ ਤੋਂ ਪੱਕੇ ਤੌਰ ਤੇ ਮੁਕਤ ਹੋਣ ਲਈ ਪ੍ਰਭੂ ਦੀ ਦਇਆਲਤਾ ਦੀ ਯਾਦ ਹਰ ਵਕਤ ਮਨ ਦੀ ਕਿਸੇ ਨਾ ਕਿਸੇ ਤਹਿ ਵਿਚ ਮੌਜੂਦ ਰਹਿਣੀ ਚਾਹੀਏ। ਜੇ ਉਹ ਸੱਚੇ ਦਿਲੋਂ ਤੇ ਦ੍ਰਿੜ੍ਹ ਇਰਾਦੇ ਨਾਲ ਇਸ ਯਾਦ ਨੂੰ ਪਕਾਉਣ ਦਾ ਜਤਨ ਕਰੇ ਤਾਂ ਉਸ ਨੂੰ ਦਿਨ-ਬਦਿਨ ਵਧੇਰੇ ਸਫਲਤਾ ਪ੍ਰਾਪਤ ਹੁੰਦੀ ਹੈ। ਉਧਰੋਂ ਦਇਆ-ਸਰੂਪ ਪਰਮਾਤਮਾ ਦਾ ਚਿੰਤਨ ਉਸ ਸਾਹਮਣੇ

ਉਸ ਦੀਆਂ ਬਖ਼ਸ਼ਿਸ਼ਾਂ ਦਾ ਚਿੱਤਰ ਲਿਆਉਂਦਾ ਰਹਿੰਦਾ ਹੈ ਤੇ ਕਿਰਤੱਗਅਤਾ ਦੇ ਮਨੋਭਾਵ ਉਸਨੂੰ ਹੋਰ ਹੋਰ ਉਸ ਵੱਲ ਖਿੱਚਦੇ ਰਹਿੰਦੇ ਹਨ। ਇਸ ਤਰ੍ਹਾਂ ਕਦੀ ਅਜਿਹੀ ਖਿੱਚ ਦੇ ਪ੍ਰੇਮ-ਭਰਪੂਰ ਮਨੋਭਾਵਾਂ ਹੇਠ ਤੇ ਕਦੀ ਇਰਾਦੇ ਦੀ ਦ੍ਰਿੜ੍ਹਤਾ ਦੁਆਰਾ ਉਹ ਪ੍ਰਭੂ ਦੀ ਯਾਦ ਵਿਚ ਮਗਨ ਰਹਿੰਦਾ ਹੈ। ਗੁਰੂ ਅਰਜਨ ਸਾਹਿਬ ਨੇ ਸੁਖਮਨੀ ਵਿਚ ਸਿਮਰਨ ਦੇ ਇਹ ਦੋਵੇਂ ਪੱਖ ਵਰਣਨ ਕੀਤੇ ਹਨ। ਚੌਥੀ ਤੋਂ ਛੇਵੀਂ ਤਿੰਨ ਅਸ਼ਟਪਦੀਆਂ ਵਿਚ ਇੱਕ ਪੱਖ ਹੈ ਤੇ ਪਹਿਲੀ ਤੋਂ ਤੀਜੀ ਵਿਚ ਦੂਜਾ। ਪਹਿਲੀ ਅਸ਼ਟਪਦੀ ਦਾ ਮੁੱਢ ਹੀ ਸਿਮਰਨ ਕਰਨ ਦਾ ਦ੍ਰਿੜ੍ਹ ਇਰਾਦਾ ਬਣਾਉਣ ਦੀ ਪ੍ਰੇਰਨਾ ਦੇਣ ਨਾਲ ਹੁੰਦਾ ਹੈ :-

ਸਿਮਰਉ ਸਿਮਰਿ ਸਿਮਰਿ ਸੁਖ ਪਾਵਉ।।
ਕਲਿ ਕਲੇਸ ਤਨ ਮਾਹਿ ਮਿਟਾਵਉ।।
ਸਿਮਰਉ ਜਾਸੁ ਬਿਸੁੰਭਰ ਏਕੈ।।
ਨਾਮੁ ਜਪਤ ਅਗਨਤ ਅਨੇਕੈ।।
ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯਰ।।
ਕੀਨੇ ਰਾਮ ਨਾਮ ਇਕ ਆਖ੍ਯਰ।।
ਕਿਨਕਾ ਏਕ ਜਿਸੁ ਜੀਅ ਬਸਾਵੈ।।
ਤਾਕੀ ਮਹਿਮਾ ਗਨੀ ਨ ਆਵੈ।।
ਕਾਂਖੀ ਏਕੈ ਦਰਸ ਤੁਹਾਰੋ।।
ਨਾਨਕ ਉਨ ਸੰਗਿ ਮੋਹਿ ਉਧਾਰੋ।। (1/1)

ਇਸ ਪਉੜੀ ਵਿੱਚ ਸਿਮਰਨ ਕਰਨ ਦੀ ਸਿੱਧੀ ਤਾਕੀਦ ਹੈ, ਇਸ ਦੇ ਲਾਭ ਦੱਸੇ ਹਨ, ਇਸ ਦੀ ਸਰਬ-ਵਿਆਪਕਤਾ ਤੇ ਪੁਰਾਤਨਤਾ ਦੀ ਹਾਮੀ ਭਰੀ ਹੈ, ਇਸ ਨੂੰ ਅਪਣਾਉਣ ਵਾਲੇ ਦੀ ਪ੍ਰਸੰਸਾ ਕੀਤੀ ਹੈ ਤੇ ਉਸ ਪ੍ਰਤਿ ਕਵੀ ਨੇ ਆਪਣੇ ਨਿੱਜੀ ਪ੍ਰੇਮ-ਭਾਵ ਪ੍ਰਗਟਾਏ ਹਨ। ਇਸ ਤੋਂ ਅਗਲੀ, ਦੂਜੀ, ਪਉੜੀ ਵਿਚ ਬਹੁਤਾ ਜ਼ੋਰ ਸਿਮਰਨ ਦੇ ਲਾਭ ਗਿਣਾਉਣ ਉੱਤੇ ਹੀ ਹੈ, ਕੇਵਲ ਅੰਤਲੀ ਤੋਂ ਪਹਿਲੀ ਸਤਰ ਵਿਚ, ਸਿਮਰਨ ਦੀ ਪ੍ਰਾਪਤੀ ਲਈ ਸਾਧ ਦੀ ਸੰਗਤ ਦਾ ਮਹਤ੍ਵ ਦਰਸਾਇਆ ਹੈ :-

ਪ੍ਰਭ ਕੈ ਸਿਮਰਨਿ ਗਰਭਿ ਨ ਬਸੈ।।
ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ।।
ਪ੍ਰਭ ਕੈ ਸਿਮਰਨਿ ਕਾਲੁ ਪਰਹਰੈ।।
ਪ੍ਰਭ ਕੈ ਸਿਮਰਨਿ ਦੁਸਮਨੁ ਟਰੈ।।
ਪ੍ਰਭ ਸਿਮਰਤ ਕਛੁ ਬਿਘਨੁ ਨ ਲਾਗੈ।।
ਪ੍ਰਭ ਕੈ ਸਿਮਰਨਿ ਅਨਦਿਨੁ ਜਾਗੈ।।
ਪ੍ਰਭ ਕੈ ਸਿਮਰਨਿ ਭਉ ਨ ਬਿਆਪੈ।।
ਪ੍ਰਭ ਕੈ ਸਿਮਰਨਿ ਦੁਖੁ ਨ ਸੰਤਾਪੈ।।
ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ।।
ਸਰਬ ਨਿਧਾਨ ਨਾਨਕ ਹਰਿ ਰੰਗਿ।। (1/2)

ਜਦ ਪਾਠਕ ਇਸ ਪਉੜੀ ਨੂੰ ਪੜ੍ਹਦਾ ਹੈ ਤਾਂ ਇਸ ਦੀ ਹਰ ਤੁਕ ਉਸ ਅੰਦਰ ਇਕ ਸੁੱਖ ਦੀ ਲਹਿਰ ਉਤਪੰਨ ਕਰਦੀ ਹੈ। ਸਿਮਰਨ ਰਾਹੀਂ ਅਨੇਕਾਂ ਸੱਮਸਿਆਵਾਂ ਦੇ ਹੱਲ ਹੋਣ ਦੀ ਸੰਭਾਵਨਾ

ਅਜਿਹੀ ਆਸ ਜਗਾਂਦੀ ਹੈ ਜਿਸ ਨਾਲ ਮਨ ਵਿੱਚ ਇਕ ਸੁਖਾਵਾਂ ਵਾਤਾਵਰਨ ਛਾ ਜਾਂਦਾ ਹੈ। ਇਹ ਸੁਖਾਵਾਂਪਣ ਹਰ ਤੁਕ ਨਾਲ ਬਲਵਾਨ ਹੁੰਦਾ ਜਾਂਦਾ ਹੈ। ਜੇ ਪਾਠਕ ਕੱਸੀਆਂ ਹੋਈਆਂ ਨਸਾਂ ਨਾਲ ਸੁਖਮਨੀ ਪੜ੍ਹੇ ਤਾਂ ਇਸ ਪਾਠ ਨਾਲ ਉਸ ਦੀ ਤਣਾਅਟ ਢਿੱਲੀ ਹੋਣੀ ਸ਼ੁਰੂ ਹੁੰਦੀ ਹੈ। ਜਿਹੜਾ ਪਾਠਕ ਇਸ ਪਉੜੀ ਨੂੰ ਕਵੀ ਦੀ ਮਨੋਬਿਰਤੀ ਨਾਲ ਇੱਕਸੁਰ ਹੋਏ ਬਗ਼ੈਰ ਪੜ੍ਹਨ ਦੀ ਕੋਸ਼ਿਸ਼ ਕਰੇਗਾ ਉਸ ਨੂੰ ਇਸ ਵਿੱਚ ਅਕਾਵਾਂ ਜਿਹਾ ਦੁਹਰਾ ਤੇ ਰੁੱਖੀ ਜਿਹੀ ਲਿਸਟ ਤੋਂ ਵੱਧ ਕੁਝ ਨਹੀਂ ਲੱਭੇਗਾ। ਗੁਰੂ ਅਰਜਨ ਸਾਹਿਬ ਸਿਮਰਨ ਦੇ ਲਾਭਾਂ ਦੀਆਂ ਲਿਸਟਾਂ ਭਰੀਆਂ ਪਉੜੀਆਂ ਰਾਹੀਂ ਸਿਮਰਨ ਦੀ ਸਾਰਥਕਤਾ ਬਾਰੇ ਪਾਠਕ ਦੀ ਜਾਣਕਾਰੀ ਵਿਚ ਵਾਧਾ ਕਰਨ ਦਾ ਪ੍ਰਯੋਜਨ ਧਾਰ ਕੇ ਕਵਿਤਾ ਨਹੀਂ ਰਚਦੇ, ਉਹ ਉਸ ਦੀ ਮਾਨਸਿਕ ਦਸ਼ਾ ਵਿੱਚ ਇਕ ਬੁਨਿਆਦੀ ਪਰਿਵਰਤਨ ਲਿਆਉਣਾ ਚਾਹੁੰਦੇ ਹਨ। ਸਿਮਰਨ ਉੱਤੇ ਉਨ੍ਹਾਂ ਦਾ ਆਪਣਾ ਸਿਦਕ ਬਹੁਤ ਡੂੰਘਾ ਹੈ। ਇਸ ਵਿਸ਼ੇ ਉੱਤੇ ਕਲਮ ਚੁੱਕਣ ਲੱਗਿਆਂ ਉਹ ਵਜਦ ਵਿਚ ਆ ਗਏ ਲੱਗਦੇ ਹਨ। ''ਪ੍ਰਭ ਕੈ ਸਿਮਰਨਿ'' ਵਾਕੰਸ਼ ਦਾ ਵਾਰ ਵਾਰ ਦੁਹਰਾ ਇਸ ਵਜਦ ਭਰੀ ਅਵਸਥਾ ਨੂੰ ਪ੍ਰਗਟ ਕਰਦਾ ਤੇ ਪਾਠਕ ਨੂੰ ਵੀ ਇਸੇ ਤਰ੍ਹਾਂ ਦੀ ਛੋਹ ਲਾਉਂਦਾ ਹੈ। ਸੁਖਮਨੀ ਦਾ ਸੁਹਿਰਦ ਤੇ ਸੁਚੇਤ ਪਾਠਕ ਸਿਮਰਨ ਦੀ ਪ੍ਰਸੰਸਾ ਵਿਚ ਲਿਖੀਆਂ ਸਤਰਾਂ ਦੀ ਲੰਮੀ ਲੜੀ ਪੜ੍ਹਦਾ ਹੋਇਆ ਇਸ ਨੁਕਤੇ ਉੱਤੇ ਇਕਾਗਰ ਹੋਣਾ ਸ਼ੁਰੂ ਹੋ ਜਾਂਦਾ ਹੈ ਤੇ ਉਸ ਸਿਦਕ ਦੀ ਕੁਝ ਅੰਸ਼ ਪ੍ਰਤੀਤ ਕਰਦਾ ਹੈ ਜੋ ਕਵੀ ਦੇ ਹਿਰਦੇ ਵਿੱਚ ਸੀ। ਪਹਿਲੀ ਅਸ਼ਟਪਦੀ ਦੀਆਂ ਬਾਕੀ ਦੀਆਂ ਛੇ ਪਉੜੀਆਂ ਵਿੱਚ ਵੀ ਇਸੇ ਤਰ੍ਹਾਂ ਦਾ ਝੂਮ ਭਰਿਆ ਵਾਤਾਵਰਨ ਕਾਇਮ ਹੈ ਤੇ ਅੰਤ ਤੱਕ ਪਾਠਕ ਨੂੰ ਸਿਮਰਨ ਦਾ ਕਾਇਲ ਕਰਨ ਵਿੱਚ ਸਫਲ ਹੁੰਦਾ ਹੈ। ਇਸ ਅਸ਼ਟਪਦੀ ਨੂੰ ਪੜ੍ਹਦਿਆਂ ਕਵੀ ਦੇ ਵਿਚਾਰਾਂ ਨਾਲੋਂ ਉਸ ਦੇ ਲਹਿਜੇ ਵੱਲ ਵਧੇਰੇ ਧਿਆਨ ਜਾਣਾ ਚਾਹੀਦਾ ਹੈ। ਇਹ ਲਹਿਜਾ ਵਿਚਾਰਾਂ ਤੇ ਮਨੋਭਾਵਾਂ ਦੇ ਸਮਿਨਵੈ ਦਾ ਫਲ ਹੈ। ਸੁਖਮਨੀ ਦਾ ਸਫਲ ਪਾਠਕ ਉਹ ਹੈ ਜਿਹੜਾ ਇਸ ਦੇ ਵਿਚਾਰਾਂ ਤੇ ਮਨੋਭਾਵਾਂ, ਦੋਹਾਂ ਦਾ ਪ੍ਰਭਾਵ ਇੱਕੋ ਜਿਹਾ ਗ੍ਰਹਿਣ ਕਰੇ।

ਵਿਚਾਰਾਂ ਤੇ ਮਨੋਭਾਵਾਂ ਦਾ ਸੁਮੇਲ ਸੁਖਮਨੀ ਵਿੱਚ ਬਹੁਤ ਸੂਝ ਨਾਲ ਨਿਭਾਇਆ ਗਿਆ ਹੈ। ਜੇ ਕਵੀ ਇੱਕ ਪਉੜੀ ਦੀਆਂ ਸਾਰੀਆਂ ਸਤਰਾਂ ਦਾ ਤੁਕਾਂਤ ਇੱਕੋ ਜਿਹਾ ਰੱਖੇ ਤੇ ਸ਼ੁਰੂ ਵਿਚ ਵੀ ਕੋਈ ਵਾਕੰਸ਼ ਵਾਰ ਵਾਰ ਦੁਹਰਾਏ ਤਾਂ ਕਵਿਤਾ ਦੀ ਚਾਲ ਬਹੁਤ ਤਿੱਖੀ ਹੋ ਜਾਂਦੀ ਹੈ। ਇਸ ਤਰ੍ਹਾਂ ਦੀ ਤੇਜ਼ ਰਵਾਨੀ ਉਹ ਕਵੀ ਵਰਤਦੇ ਹਨ ਜਿਨ੍ਹਾਂ ਨੇ ਕਿਸੇ ਬਲਵਾਨ ਜਜ਼ਬੇ ਦੇ ਰੋਹੜ ਵਿਚ ਪਾਠਕਾਂ ਨੂੰ ਚਲਾਉਣਾ ਹੁੰਦਾ ਹੈ। ਵਾਰ ਲੇਖਕ ਆਮ ਤੌਰ ਉੱਤੇ ਅਜਿਹੀ ਵਿਧੀ ਅਪਣਾਉਂਦੇ ਹਨ। ਗੁਰੂ ਅਰਜਨ ਸਾਹਿਬ ਆਪਣੇ ਪਾਠਕਾਂ ਨੂੰ ਸਿਮਰਨ ਬਾਬਤ ਸਿਦਕ, ਪ੍ਰਸੰਸਾ ਤੇ ਝੂਮ ਵਿਚ ਤਾਂ ਲਿਆਉਣਾ ਚਾਹੁੰਦੇ ਹਨ ਪਰ ਇਨ੍ਹਾਂ ਮਨੋਭਾਵਾਂ ਨੂੰ ਇੰਨਾ ਬਲਵਾਨ ਵੀ ਨਹੀਂ ਬਣਨ ਦੇਂਦੇ ਕਿ ਉਹ ਜਜ਼ਬੇ ਦੇ ਰੋਹੜ ਵਿਚ ਆ ਕੇ ਬੁੱਧੀ ਦੀ ਵਰਤੋਂ ਨਾ ਕਰ ਸਕਣ। ਬੁੱਧੀ ਨੂੰ ਵੀ ਜਗਾਈ ਰੱਖਣਾ ਹੋਵੇ ਤਾਂ ਤੁਕਾਂਤ ਤੇ ਦੁਹਰਾਏ ਜਾਣ ਵਾਲੇ ਵਾਕੰਸ਼ਾਂ ਵਿਚ ਕੁਝ ਤਬਦੀਲੀ ਕਰਦੇ ਰਹਿਣਾ ਸਹਾਈ ਹੁੰਦਾ ਹੈ। ਗੁਰੂ ਅਰਜਨ ਸਾਹਿਬ ਪਹਿਲੀ ਅਸ਼ਟਪਦੀ ਦੀਆਂ ਸੱਭ ਪਉੜੀਆਂ ਵਿੱਚ ਤੁਕਾਂਤ ਦੋ ਦੋ ਤੁਕਾਂ ਬਾਅਦ ਬਦਲਦੇ ਜਾਂਦੇ ਹਨ। ਵਿਚਕਾਰਲੀਆਂ ਛੇ ਪਉੜੀਆਂ ਦੀ ਤਕਰੀਬਨ ਹਰ ਤੁਕ ਦੇ ਮੁੱਢ ਵਿਚ ''ਪ੍ਰਭ ਕੈ ਸਿਮਰਨਿ'' ਵਰਗਾ ਵਾਕੰਸ਼ ਵਰਤਿਆ ਗਿਆ ਹੈ ਪਰ ਇਸ ਵਿਚ ਵੀ ਕਾਫ਼ੀ ਵੰਨਗੀ ਲਿਆਂਦੀ ਹੈ। ਕਿਤੇ ''ਪ੍ਰਭ ਕਾ ਸਿਮਰਨੁ'' ਕਰ ਦਿੱਤਾ ਹੈ, ਕਿਤੇ ''ਪ੍ਰਭ ਸਿਮਰਤ'', ਕਿਤੇ ''ਪ੍ਰਭ ਕਉ ਸਿਮਰਹਿ'' ਤ ਕਿਤੇ ''ਹਰਿ ਸਿਮਰਨਿ ਕਰਿ''। ਇਨ੍ਹਾਂ ਵੰਨਗੀਆਂ ਨਾਲ ਚੇਤਨਾ ਦੇ ਇਕਾਗਰ ਹੋਣ

ਵਿਚ ਤਾਂ ਵਿਘਣ ਨਹੀਂ ਪੈਂਦਾ ਪਰ ਇਹ ਇਕਾਗਰਤਾ ਉਸ ਦਰਜੇ ਉੱਤੇ ਨਹੀਂ ਪੁੱਜਦੀ ਜਿਥੇ ਲਗਾਤਾਰ ਇੱਕਸਾਰ ਝੂਮ ਪੈਦਾ ਹੋਣ ਨਾਲ ਪਾਠਕ ਨੂੰ ਨੀਂਦ ਆ ਜਾਏ। ਜੇ ਕੋਈ ਸੰਗੀਤਕਾਰ ਇੱਕੋ ਸੁਰ ਨੂੰ ਬੇਅੰਤ ਵਾਰ ਦੁਹਰਾਈ ਜਾਏ ਤਾਂ ਉਸ ਦੇ ਸ੍ਰੋਤੇ ਊਂਘਣ ਲੱਗ ਪੈਂਦੇ ਹਨ। ਆਪਣੇ ਪਾਠਕਾਂ ਨੂੰ ਵਿਸ਼ੇ ਵੱਲੋਂ ਸੁਚੇਤ ਰੱਖਣ ਲਈ ਗੁਰੂ ਅਰਜਨ ਸਾਹਿਬ ਹਰ ਪਉੜੀ ਦੀਆਂ ਅੰਤਲੀਆਂ ਦੋ ਸਤਰਾਂ ਦੀ ਮੁਹਾਰ ਜ਼ਰਾ ਮੋੜ ਦੇਂਦੇ ਹਨ ਜਿਸ ਦਾ ਪ੍ਰਮਾਣ ਅਸੀਂ ਦੂਜੀ ਪਉੜੀ ਵਿਚ ਦੇਖ ਆਏ ਹਾਂ। ਅੱਠਵੀਂ ਪਉੜੀ ਵਿਚ ਤੁਕਾਂਤ ਦਾ ਵਟਾ, ਵਾਕੰਸ਼ਾਂ ਦੀ ਨਵੀਂ ਵੰਨਗੀ, ਛੇਵੀਂ ਤੇ ਨੌਵੀਂ ਦੋ ਤੁਕਾਂ ਵਿਚ ਵਾਕੰਸ਼ ਦੀ ਅਨਹਦ ਤੇ ਦਸਵੀਂ ਤੁਕ ਵਿਚ ਇਸ ਦੇ ਸਥਾਨ ਦਾ ਫ਼ਰਕ, ਸੱਭ ਇੱਕ ਸੂਝਵਾਨ ਤੇ ਚੇਤਨ ਕਲਾਕਾਰ ਦਾ ਸਬੂਤ ਦੇਂਦੇ ਹਨ :-

ਹਰਿ ਸਿਮਰਨੁ ਕਰਿ ਭਗਤ ਪ੍ਰਗਟਾਏ॥
ਹਰਿ ਸਿਮਰਨਿ ਲਗਿ ਬੇਦ ਉਪਾਏ॥
ਹਰਿ ਸਿਮਰਨਿ ਭਏ ਸਿਧ ਜਤੀ ਦਾਤੇ॥
ਹਰਿ ਸਿਮਰਨਿ ਨੀਚ ਚਹੁ ਕੁੰਟ ਜਾਤੇ॥
ਹਰਿ ਸਿਮਰਨਿ ਧਾਰੀ ਸਭ ਧਰਨਾ॥
ਸਿਮਰਿ ਸਿਮਰਿ ਹਰਿ ਕਾਰਨ ਕਰਨਾ॥
ਹਰਿ ਸਿਮਰਨਿ ਕੀਓ ਸਗਲ ਅਕਾਰਾ॥
ਹਰਿ ਸਿਮਰਨਿ ਮਹਿ ਆਪਿ ਨਿਰੰਕਾਰਾ॥
ਕਰਿ ਕਿਰਪਾ ਜਿਸੁ ਆਪਿ ਬੁਝਾਇਆ॥
ਨਾਨਕ ਗੁਰਮੁਖਿ ਹਰਿ ਸਿਮਰਨੁ ਤਿਨਿ ਪਾਇਆ॥ (1/8)

ਦੂਜੀ ਅਸ਼ਟਪਦੀ ਵਿੱਚ ਗੁਰੂ ਅਰਜਨ ਸਾਹਿਬ ਨੇ ਵਿਸ਼ਾ ਤਾਂ ਪਹਿਲੀ ਅਸ਼ਟਪਦੀ ਵਾਲਾ ਹੀ ਰੱਖਿਆ ਹੈ ਪਰ ਹੁਣ "ਸਿਮਰਨ" ਸ਼ਬਦ ਦੀ ਬਜਾਏ "ਨਾਮ" ਵਰਤ ਲਿਆ ਹੈ ਤੇ "ਪ੍ਰਭੂ" ਦੀ ਬਜਾਏ "ਹਰਿ"। ਇਸ ਵਿਚ ਵਿਸ਼ੇ ਦੀ ਪੇਸ਼ਕਾਰੀ ਲਈ ਸ਼ੈਲੀ ਵੀ ਥੋਹੜੀ ਜਿਹੀ ਬਦਲ ਲਈ ਹੈ। ਪਹਿਲੀ ਅਸ਼ਟਪਦੀ ਦੀ ਤਰ੍ਹਾਂ ਹਰ ਸਤਰ ਵਿਚ ਨਾਮ ਦੀ ਪ੍ਰਸੰਸਾ ਨਹੀਂ ਕੀਤੀ। ਪਹਿਲੀਆਂ ਚਾਰ ਪਉੜੀਆਂ ਦਾ ਰਚਨਾ-ਫਾਰਮੂਲਾ ਇਹ ਹੈ ਕਿ ਇੱਕ ਸਤਰ ਵਿਚ ਇੱਕ ਕਠਨ ਸਥਿਤੀ ਦਾ ਵਰਣਨ ਹੈ ਤੇ ਅਗਲੀ ਸਤਰ ਵਿੱਚ ਉਸ ਕਠਨਾਈ ਦਾ ਹੱਲ ਨਾਮ ਦੱਸਿਆ ਹੈ। ਅੰਤਲੀਆਂ ਦੋ ਸਤਰਾਂ ਹੀ ਆਮ ਤੌਰ ਤੇ ਨਾਮ ਦਾ ਸਿੱਧਾ ਉਪਦੇਸ਼ ਦੇਂਦੀਆਂ ਹਨ :-

ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥
ਹਰਿ ਕਾ ਨਾਮੁ ਜਪਤ ਹੋਇ ਸੁਖੀਆ॥
ਲਾਖ ਕਰੋਰੀ ਬੰਧੁ ਨ ਪਰੈ॥
ਹਰਿ ਕਾ ਨਾਮੁ ਜਪਤ ਨਿਸਤਰੈ॥
ਅਨਿਕ ਮਾਇਆ ਰੰਗ ਤਿਖ ਨ ਬੁਝਾਵੈ॥
ਹਰਿ ਕਾ ਨਾਮੁ ਜਪਤ ਆਘਾਵੈ॥
ਜਿਹ ਮਾਰਗਿ ਇਹੁ ਜਾਤ ਇਕੇਲਾ॥
ਤਹ ਹਰਿ ਨਾਮੁ ਸੰਗਿ ਹੋਤ ਸੁਹੇਲਾ॥

ਐਸਾ ਨਾਮੁ ਮਨ ਸਦਾ ਧਿਆਈਐ।।
ਨਾਨਕ ਗੁਰਮੁਖਿ ਪਰਮਗਤਿ ਪਾਈਐ।। (2/1)

ਅੰਤਲੀਆਂ ਦੋ ਸਤਰਾਂ ਤੋਂ ਪਤਾਂ ਚੱਲਦਾ ਹੈ ਕਿ ਕਵੀ ਨੇ ਨਾਮ ਦਾ ਉਪਦੇਸ਼ ਆਪਣੇ ਆਪ ਨੂੰ ਦਿੱਤਾ ਹੈ। ਪਹਿਲੀਆਂ ਚਾਰੇ ਪਉੜੀਆਂ ਆਪਣੇ ਆਪ ਨੂੰ ਸੰਬੋਧਿਤ ਹਨ। ਪਿਛਲੀਆਂ ਚਾਰ ਪਉੜੀਆਂ ਵਿੱਚ ਨਾ ਕਠਨ ਸਥਿੱਤੀਆਂ ਦਾ ਵਰਣਨ ਹੈ, ਨਾ ਸ੍ਵੈ-ਸੰਬੋਧਨ। ਇਨ੍ਹਾਂ ਵਿਚ ਨਾਮ ਜਪਣ ਦੇ ਲਾਭ ਤਾਂ ਗਿਣੇ ਹਨ ਪਰ ਪਹਿਲੀ ਅਸ਼ਟਪਦੀ ਦੀ ਤਰ੍ਹਾਂ ਸਿੱਧੇ ਢੰਗ ਨਾਲ ਨਹੀਂ, ਹੁਣ ਨਾਮ ਜਪਣ ਵਾਲੇ ਨੂੰ ਕੇਂਦਰ ਵਿਚ ਰੱਖ ਕੇ ਉਸਨੂੰ ਨਾਮ ਤੋਂ ਹੋਣ ਵਾਲੀਆਂ ਪ੍ਰਾਪਤੀਆਂ ਦਾ ਉਲੇਖ ਹੈ। ਵਿਸ਼ੇ ਵਿਚ ਫ਼ਰਕ ਕੋਈ ਨਹੀਂ ਪਰ ਸ਼ੈਲੀ ਵਿਚ ਨਵੀਨਤਾ ਆ ਗਈ ਹੈ : -

ਭਗਤ ਜਨਾ ਕੀ ਬਰਤਨਿ ਨਾਮੁ।।
ਸੰਤ ਜਨਾ ਕੈ ਮਨਿ ਬਿਸ੍ਰਾਮੁ।।
ਹਰਿ ਕਾ ਨਾਮੁ ਦਾਸ ਕੀ ਓਟ।।
ਹਰਿ ਕੈ ਨਾਮਿ ਉਧਰੇ ਜਨ ਕੋਟਿ।।
ਹਰਿ ਜਸੁ ਕਰਤ ਸੰਤ ਦਿਨੁ ਰਾਤਿ।।
ਹਰਿ ਹਰਿ ਅਉਖਧੁ ਸਾਧ ਕਮਾਤਿ।।
ਹਰਿ ਜਨ ਕੈ ਹਰਿ ਨਾਮੁ ਨਿਧਾਨੁ।।
ਪਾਰਬ੍ਰਹਮਿ ਜਨ ਕੀਨੋ ਦਾਨ।।
ਮਨ ਤਨ ਰੰਗਿ ਰਤੇ ਰੰਗ ਏਕੈ।।
ਨਾਨਕ ਜਨ ਕੈ ਬਿਰਤਿ ਬਿਬੇਕੈ।। (2/5)

ਇਸ ਪਉੜੀ ਵਿਚ ਨਾਮ ਜਪਣ ਵਾਲੇ ਨੂੰ ਭਗਤ, ਸੰਤ, ਜਨ, ਸਾਧ, ਹਰਿ ਜਨ, ਆਦਿਕ ਕਈ ਨਾਂ ਦਿੱਤੇ ਹਨ ਪਰ ਅੰਤ ਉੱਤੇ ਜਾ ਕੇ ਇਕੱਲਾ "ਜਨ" ਸ਼ਬਦ ਦੋ ਵਾਰ ਵਰਤਿਆ ਹੈ। ਅਗਲੀਆਂ ਦੋ ਪਉੜੀਆਂ ਵਿਚ ਇਸ ਨੂੰ ਬਾਰਾਂ, ਚੌਦਾਂ, ਵਾਰੀ ਦੁਹਰਾਇਆ ਹੈ, ਜਿਸ ਤੋਂ ਇਸ ਦੀ ਗੂੰਜ ਕਾਫ਼ੀ ਉੱਚੀ ਹੋ ਗਈ ਹੈ, ਚਾਹੇ ਕਵਿਤਾ ਦੀ ਰਵਾਨਗੀ ਵਿੱਚ ਅਜਿਹਾ ਦੁਹਰਾ ਰੜਕਦਾ ਨਹੀਂ। ਫੇਰ ਵੀ ਇਸ ਨੂੰ ਅਕਾਵਾਂ ਬਣਨ ਤੋਂ ਰੋਕਣ ਲਈ "ਸੰਤ" ਤੇ "ਭਗਤ" ਦੋਬਾਰਾ ਵਰਤ ਲਏ ਹਨ। ਇਹ ਸੱਭ ਸ਼ਬਦ ਭਗਤੀ ਲਹਿਰ ਦੇ ਪ੍ਰਚਲਿਤ ਸਿੱਕੇ ਸਨ।

ਤੀਸਰੀ ਅਸ਼ਟਪਦੀ ਨਾਮ ਦੀ ਵਡਿਆਈ ਤੁਲਨਾਤਮਿਕ ਢੰਗ ਨਾਲ ਦ੍ਰਿੜ੍ਹ ਕਰਾਉਂਦੀ ਹੈ। ਕਵੀ ਦੇ ਨਾਮ ਉੱਤੇ ਸਿਦਕ ਦੇ ਲਹਿਜੇ ਦੀ ਪਕਿਆਈ ਅੱਗੇ ਦੀ ਤਰ੍ਹਾਂ ਜਾਰੀ ਹੈ। ਕੇਵਲ ਵਿਸ਼ੇ ਦੇ ਅਭਿਵਿਅੰਜਨ ਲਈ ਵਸਤੂ ਬਦਲਿਆ ਗਿਆ ਹੈ। ਇਹ ਤੁਲਨਾ ਬੌਧਿਕ ਭਾਂਤ ਦੀ ਨਹੀਂ ਜਿਸ ਵਿਚ ਦੋਹਾਂ ਪੱਖਾਂ ਦੇ ਗੁਣਾਂ ਦਾ ਵਿਸ਼ਲੇਸ਼ਣ ਕਰ ਕੇ ਇੱਕ ਨੂੰ ਦੂਜੇ ਨਾਲੋਂ ਉੱਤਮ ਸਿੱਧ ਕੀਤਾ ਜਾਂਦਾ ਹੈ। ਜਿਸ ਤਰ੍ਹਾਂ ਕੋਈ ਪ੍ਰੇਮੀ ਆਪਣੇ ਪ੍ਰੀਤਮ ਨੂੰ ਅਦੁੱਤੀ ਪ੍ਰਤੀਤ ਕਰਦਾ ਤੇ ਕਰਾਰ ਦੇਂਦਾ ਹੈ ਇਸ ਤਰ੍ਹਾਂ ਗੁਰੂ ਅਰਜਨ ਸਾਹਿਬ ਨਾਮ ਦੀ ਸਰਵੋਤਮਤਾ ਦਾ ਐਲਾਨ ਆਪਣੇ ਵਿਸ਼ਵਾਸ ਦੇ ਆਸਰੇ ਕਰਦੇ ਹਨ, ਆਪਣੇ ਹੱਕ ਵਿਚ ਦਲੀਲਾਂ ਨਹੀਂ ਦੇਂਦੇ। ਕਵੀ ਦਾ ਪ੍ਰਪੱਕ ਲਹਿਜਾ ਤੇ ਕਵਿਤਾ ਦੀ ਜ਼ਰਾ ਕੁ ਤੇਜ਼ ਚਾਲ ਪਾਠਕ ਨੂੰ ਉਸ ਦੇ ਮਗਰ ਲਈ ਜਾਂਦੇ ਹਨ :-

ਜਾਪ ਤਾਪ ਗਿਆਨ ਸਭਿ ਧਿਆਨ।।

ਖਟ ਸਾਸਤ੍ਰ ਸਿਮ੍ਰਿਤਿ ਵਿਖਿਆਨ॥
ਜੋਗ ਅਭਿਆਸ ਕਰਮ ਧ੍ਰਮ ਕਿਰਿਆ॥
ਸਗਲ ਤਿਆਗਿ ਬਨ ਮਧੇ ਫਿਰਿਆ॥
ਅਨਿਕ ਪ੍ਰਕਾਰ ਕੀਏ ਬਹੁ ਜਤਨਾ॥
ਪੁੰਨ ਦਾਨ ਹੋਮੇ ਬਹੁ ਰਤਨਾ॥
ਸਰੀਰੁ ਕਟਾਇ ਹੋਮੈ ਕਰਿ ਰਾਤੀ॥
ਵਰਤ ਨੇਮ ਕਰੈ ਬਹੁ ਭਾਤੀ॥
ਨਹੀ ਤੁਲਿ ਰਾਮ ਨਾਮ ਬੀਚਾਰ॥
ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ॥ (3/1)

ਨਾਮ ਦੀ ਤੁਲਨਾ ਹੋਰਨਾਂ ਧਾਰਮਿਕ ਸਾਧਨਾਂ ਨਾਲ ਕੀਤੀ ਜਾਣੀ ਸੁਭਾਵਿਕ ਹੈ। ਗੁਰੂ ਅਰਜਨ ਸਾਹਿਬ ਨੇ ਜਾਪ, ਤਾਪ, ਜਗ ਹੋਮ, ਜੋਗ ਅਭਿਆਸ, ਵਰਤ ਨੇਮ, ਤਿਆਗ ਵੈਰਾਗ, ਸੱਭ ਦੀ ਉਪਯੋਗਤਾ ਨਾਮ ਤੋਂ ਊਣੀ ਦਰਸਾਈ ਹੈ। ਤੀਜੀ ਅਸ਼ਟਪਦੀ ਦੇ ਪਹਿਲੇ ਅੱਧ ਦੇ ਅੰਤ ਤੱਕ ਇਹੀ ਧਾਰਮਿਕ ਤੁਲਨਾ ਜਾਰੀ ਹੈ ਪਰ ਦੂਜੇ ਅੱਧ ਵਿੱਚ ਧਾਰਮਿਕ ਉਦੇਸ਼ਾਂ ਵਾਲੀਆਂ ਸ੍ਰੇਣੀਆਂ ਦੇ ਨਾਲ ਸੰਸਾਰੀ ਉਦੇਸ਼ਾਂ ਵਾਲੇ ਗ੍ਰਿਸਤੀਆਂ ਨੂੰ ਵੀ ਇਸ ਤੁਲਨਾ ਦੇ ਘੇਰੇ ਵਿਚ ਲੈ ਆਂਦਾ ਹੈ। ਤੁਲਨਾ ਦੀ ਵਿਧੀ ਵਰਤਦਿਆਂ ਵਸਤੂ ਵਿਚ ਵੰਨਗੀ ਲਿਆ ਕੇ ਗੁਰੂ ਸਾਹਿਬ ਪਾਠਕ ਦੀ ਬਿਰਤੀ ਆਪਣੀ ਰਚਨਾ ਵਿੱਚ ਜੋੜੀ ਰੱਖਦੇ ਹਨ : -

ਨਿਰਧਨ ਕਉ ਧਨੁ ਤੇਰੋ ਨਾਉ॥
ਨਿਥਾਵੇ ਕਉ ਨਾਉ ਤੇਰਾ ਥਾਉ॥
ਨਿਮਾਨੇ ਕਉ ਪ੍ਰਭ ਤੇਰੋ ਮਾਨੁ॥
ਸਗਲ ਘਟਾ ਕਉ ਦੇਵਹੁ ਦਾਨੁ॥
ਕਰਨ ਕਰਾਵਨਹਾਰ ਸੁਆਮੀ॥
ਸਗਲ ਘਟਾ ਕੇ ਅੰਤਰਜਾਮੀ॥ (3/7)

ਇਨ੍ਹਾਂ ਤੁਕਾਂ ਵਿਚ ਚਮਤਕਾਰੀ ਕਵਿਤਾ ਨਹੀਂ। ਸੁਖਮਨੀ ਵਿਚ ਕਵੀ ਨੇ ਨਾ ਵੰਨ-ਸਵੰਨੇ ਛੰਦਾਂ ਉੱਤੇ ਆਪਣੇ ਕਾਬੂ ਦੀ ਪਰਦਰਸ਼ਨੀ ਕੀਤੀ ਹੈ, ਨਾ ਬਿੰਬਾਵਲੀ ਦੀ ਅਮੀਰੀ, ਮੌਲਿਕਤਾ ਤੇ ਬਰੀਕੀ ਦੀ। ਇਨ੍ਹਾਂ ਦੋਹਾਂ ਤਰ੍ਹਾਂ ਦੀ ਕਾਵਿ-ਕੁਸ਼ਲਤਾ ਬਗ਼ੈਰ ਕਿਸੇ ਕਵਿਤਾ ਦੇ ਸੁਹਜਾਤਮਿਕ ਪੱਖ ਦਾ ਉੱਚਾ ਮੁੱਲ ਪਾਉਣਾ ਆਲੋਚਕਾਂ ਨੂੰ ਕਠਨ ਪ੍ਰਤੀਤ ਹੁੰਦਾ ਹੈ। ਗੁਰੂ ਅਰਜਨ ਸਾਹਿਬ ਨੇ ਇਸ ਬਾਣੀ ਵਿੱਚ ਸੂਖਮ ਮਨੋਭਾਵ ਜਾਂ ਦੀਰਘ ਵਿਚਾਰ ਪਰਗਟਾਉਣੇ ਹੁੰਦੇ ਤਾਂ ਉਨ੍ਹਾਂ ਨੂੰ ਸੂਝ ਨਾਲ ਚੁਣੇ ਗਏ ਬਿੰਬਾਂ ਦੀ ਲੋੜ ਪੈਂਦੀ। ਜੇ ਉਨ੍ਹਾਂ ਨੇ ਕੋਈ ਲੰਮਾ ਕਥਾ-ਕਾਵਿ ਲਿਖਣਾ ਹੁੰਦਾ ਤਾਂ ਉਹ ਛੰਦਾਂ ਨੂੰ ਬਦਲ ਬਦਲ ਕੇ ਵਰਤਦੇ। ਪਰ ਇਸ ਬਾਣੀ ਵਿਚ ਉਨ੍ਹਾਂ ਦਾ ਵਿਸ਼ਾ ਬਿਲਕੁਲ ਸਰਲ, ਸੁਗਮ ਤੇ ਸਾਦਾ ਹੈ। ਉਹ ਕਿਤੇ ਵੀ ਕੋਈ ਅਜਿਹਾ ਗੁੰਝਲਦਾਰ ਪ੍ਰਕਰਣ ਨਹੀਂ ਛੇੜਦੇ ਜਿਸ ਨਾਲ ਬੌਧਿਕ ਜਾਂ ਭਾਵੁਕ ਤੌਰ ਉੱਤੇ ਬਰ ਮੇਚਣ ਲਈ ਸਾਧਾਰਨ ਪਾਠਕ ਨੂੰ ਅਟਕਣਾ ਪਵੇ।

ਸੁਖਮਨੀ ਦੀ ਸ਼ੈਲੀ ਜਪੁਜੀ ਦੀ ਸ਼ੈਲੀ ਦੀ ਤਰ੍ਹਾਂ ਸੰਕੋਚਮਈ ਨਹੀਂ। ਉਸ ਬਾਣੀ ਵਿਚ ਪਾਠਕ ਨੂੰ ਕਈ ਥਾਂ ਵਿਸ਼ੇ ਦੇ ਇੱਕ ਅੰਗ ਤੋਂ ਦੂਜੇ ਅੰਗ ਤੱਕ ਪਹੁੰਚਣ ਲਈ ਤੇਜ਼ ਉਡਾਰੀ ਮਾਰਨੀ ਪੈਂਦੀ

ਹੈ। ਸੁਖਮਨੀ ਦੀ ਚਾਲ ਨਾ ਬਹੁਤ ਮੱਧਮ ਹੈ, ਨਾ ਅਤੀ ਤੇਜ਼। ਇਹ ਬਾਣੀ ਰਵਾਂ-ਰਵੀਂ ਅੱਗੇ ਵੱਧਦੀ ਜਾਂਦੀ ਹੈ ਪਰ ਬਹੁਤੇ ਉਤਾਰਾਂ ਚੜ੍ਹਾਵਾਂ ਵਿਚੋਂ ਨਹੀਂ ਲੰਘਦੀ। ਜੇ ਇਸ ਵਿਚ ਵਿਚਾਰਾਂ ਜਾਂ ਮਨੋਭਾਵਾਂ ਦੇ ਉਤਰਾ-ਚੜ੍ਹਾ ਹੁੰਦੇ ਤਾਂ ਇਸ ਦੀ ਰਵਾਨਗੀ ਵਿੱਚ ਵੀ ਫ਼ਰਕ ਪੈਂਦਾ। ਇਸ ਵਿੱਚ ਮੱਧਮ ਪੱਧਰ ਉੱਤੇ ਬੌਧਿਕਤਾ ਤੇ ਭਾਵੁਕਤਾ ਹਰ ਥਾਂ ਮੌਜੂਦ ਹਨ ਪਰ ਕਲਪਨਾ ਦੀਆਂ ਬਹੁਤ ਉੱਚੀਆਂ ਉਡਾਰੀਆਂ ਬਹੁਤ ਘੱਟ ਹਨ। ਇੱਕੀਵੀਂ ਅਸ਼ਟਪਦੀ ਵਿਚ ਜੇ ਨਿਰਗੁਣ ਬ੍ਰਹਮ ਦਾ ਦਾਰਸ਼ਨਿਕ ਵਿਸ਼ਾ ਛੋਹਿਆ ਗਿਆ ਹੈ ਤਾਂ ਉਸ ਨੂੰ ਅਜਿਹੇ ਸਰਲ ਰੂਪ ਵਿਚ ਪੇਸ਼ ਕੀਤਾ ਹੈ ਕਿ ਪਾਠਕ ਨਿਰਪੇਖਤਾ ਤੇ ਸਾਪੇ ਖਤਾ ਦੀਆਂ ਭੁੱਲ-ਭੁਲੱਈਆਂ ਵਿਚ ਪੈਣ ਜਾਂ ਅਫੁਰਤਾ ਤੋਂ ਸਫੁਰਤਾ ਦੀ ਸੰਭਾਵਨਾ ਦੇ ਮਸਲੇ ਹੱਲ ਕਰਨ ਦੀ ਬਜਾਏ ਇੱਕ ਕੌਤਕੀ ਬਾਜ਼ੀਗਰ ਦੀ ਅਸਚਰਜ ਖੇਡ ਦੇਖਦਾ ਵਿਸਮਾਦਿਕ ਭਾਵਾਂ ਦਾ ਅਨੰਦ ਮਾਣਦਾ ਹੈ। ਜੇ ਅਠਾਰ੍ਹਵੀਂ ਅਸ਼ਟਪਦੀ ਵਿਚ ਗੁਰੂ ਤੇ ਸਿੱਖ ਦੀ ਪ੍ਰੀਤ ਦੇ ਭਾਵੁਕ ਵਿਸ਼ੇ ਨੂੰ ਛੋਹਿਆ ਹੈ ਤਾਂ ਗੁਰੂ ਵੱਲੋਂ ਸਿੱਖ ਨੂੰ ਵਾਤਸਲ ਪਿਆਰ ਮਿਲਣ (ਨਾਨਕ ਸਤਿਗੁਰ ਸਿਖ ਕਉ ਜੀਅ ਨਾਲਿ ਸਮਾਰੈ) ਤੇ ਸਿੱਖ ਵਲੋਂ ਗੁਰੂ ਦੀ ਨਿਸ਼ਕਾਮ ਸੇਵਾ ਕੀਤੇ ਜਾਣ (ਸੇਵਾ ਕਰਤ ਹੋਇ ਨਿਹਕਾਮੀ) ਦੇ ਵਰਣਨ ਬਾਅਦ ਸਿੱਖ ਨੂੰ ਗੁਰੂ ਤੋਂ ਹੋਣ ਵਾਲੀਆਂ ਪ੍ਰਾਪਤੀਆਂ ਵਿਚ ਨਿਰਗੁਣ ਸਰਗੁਣ ਦੀ ਏਕਤਾ ਦਾ ਅਨੁਭਵ ਵੀ ਗਿਣ ਲਿਆ ਹੈ ਤੇ ਅਸ਼ਟਪਦੀ ਦੇ ਅੰਤ ਵਿਚ ਬੌਧਿਕ ਛੋਹ ਲੈ ਆਉਂਦੀ ਹੈ।

ਇਸ ਤਰ੍ਹਾਂ ਗੁਰੂ ਸਾਹਿਬ ਸਾਰੀ ਸੁਖਮਨੀ ਵਿੱਚ ਸਰਲ ਵਿਚਾਰਾਂ ਤੇ ਸੁਗਮ ਮਨੋਭਾਵਾਂ ਦੇ ਜੁੜਵੇਂ ਸੰਸਕਾਰ ਖਿਲਾਰੀ ਜਾਂਦੇ ਹਨ ਤਾਂ ਕਿ ਪਾਠਕ ਨਾ ਬਹੁਤੀ ਭਾਵੁਕਤਾ ਦੀ ਰੌਂਅ ਵਿਚ ਜਾਵੇ ਨਾ ਬਹੁਤੀ ਬੌਧਿਕਤਾ ਦੇ ਬੋਝ ਹੇਠ। ਇੱਕ ਵਿਚਕਾਰਲੇ ਮੇਲ ਦੀ ਸੁਖਾਵੀਂ ਜਿਹੀ ਪੱਧਰ ਇਸ ਬਾਣੀ ਵਿਚ ਸ਼ੁਰੂ ਤੋਂ ਅਖ਼ੀਰ ਤੱਕ ਕਾਇਮ ਰਹਿੰਦੀ ਹੈ। ਇਹ ਭੇਤ ਹੈ ਇਸ ਬਾਣੀ ਦੇ ਜਨ-ਸਧਾਰਨ ਵਿਚ ਅਤਿਅੰਤ ਪ੍ਰਵਾਨ ਹੋਣ ਦਾ। ਇਸ ਦਾ ਵਿਸ਼ਾ ਇੱਕੋ ਹੈ- ਸਿਮਰਨ ਸੱਭ ਸੰਕਟਾਂ ਦਾ ਹੱਲ ਹੈ ਤੇ ਸੱਭ ਸੁੱਖ਼ਾਂ ਦਾ ਸੋਮਾ। ਇਸ ਵਿਸ਼ੇ ਨੂੰ ਕਈ ਪਲਟੇ ਦੇ ਕੇ ਤੇ ਇਸ ਦੇ ਅਨੇਕਾਂ ਪੱਖ ਲੈ ਕੇ ਵਿਸਤਾਰ ਵਿਚ ਪਾਇਆ ਹੈ। ਕਿਤੇ ਸਿਮਰਨ ਦੀ ਪ੍ਰਸੰਸਾ ਕੀਤੀ ਹੈ, ਕਿਤੇ ਪ੍ਰਭੂ ਦੀ, ਕਿਤੇ ਉਸ ਦੀ ਰਚਨਾ ਦੀ; ਕਿਤੇ ਸਿਮਰਨ ਕਰਨ ਵਾਲੇ ਨੂੰ ਵਡਿਆਇਆ ਹੈ, ਕਿਤੇ ਉਸਦੇ ਗੁਰੂ ਦੀ ਮਹਿਮਾ ਕੀਤੀ ਹੈ ਤੇ ਉਸ ਦੇ ਵਿਰੋਧੀਆਂ ਦੀ ਨਿੰਦਾ। ਇੱਕੋ ਵਿਸ਼ੇ ਨੂੰ ਨਵੇਂ ਨਵੇਂ ਪੱਖਾਂ ਤੋਂ ਪੇਸ਼ ਕਰਨ ਨਾਲ ਪਾਠਕ ਦੀ ਬਿਰਤੀ ਉਸ ਵਿਚ ਵਧੇਰੇ ਸੌਖੀ ਤਰ੍ਹਾਂ ਇਕਾਗਰ ਹੁੰਦੀ ਹੈ। ਜੇ ਸੁਖਮਨੀ ਜਿਹੀ ਲੰਮੀ ਬਾਣੀ ਵਿਚ ਇੱਕੋ ਤਰ੍ਹਾਂ ਦੇ ਵਿਚਾਰ ਜਾਂ ਮਨੋਭਾਵ ਵਾਰ ਵਾਰ ਉਪਜਾਏ ਜਾਣ ਤਾਂ ਪਾਠਕ ਉਕਤਾ ਜਾਂਦਾ ਹੈ। ਸੁਖਮਨੀ ਆਪਣੇ ਵਿਸ਼ੇ ਨੂੰ ਪਲਟੇ ਵੀ ਦੇਈ ਜਾਂਦੀ ਹੈ ਪਰ ਵੰਨ-ਸੁਵੰਨੇ ਵਸਤੂ ਨੂੰ ਇੱਕ ਕੇਂਦਰ ਨਾਲ ਜੋੜੀ ਵੀ ਰੱਖਦੀ ਹੈ। ਇਹ ਦੂਹਰੀ ਕਲਾ ਪਾਠਕ ਨੂੰ ਇਕਾਗਰ ਕਰਨ ਵਿੱਚ ਦੂਹਰੀ ਸਹਾਇਤਾ ਕਰਦੀ ਹੈ। ਇਸ ਤਰ੍ਹਾਂ ਇਕਾਗਰ ਹੋਇਆ ਪਾਠਕ ਸੁਹਜਾਤਮਿਕ ਅਨੰਦ ਦਾ ਰੱਜ ਕੇ ਭਾਗੀ ਬਣਦਾ ਹੈ। ਸੁਖਮਨੀ ਦਾ ਅਨੰਦ ਦੂਹਰਾ ਹੈ, ਅਧਿਆਤਮਿਕ ਵੀ ਤੇ ਸੁਹਜਾਤਮਿਕ ਵੀ।

# ਸੁਖਮਨੀ ਦਾ ਸਾਹਿੱਤਕ ਪੱਖ

ਸੁਖਮਨੀ ਕਵਿਤਾ ਹੈ ਕਿ ਨਹੀਂ ? ਕਈ ਆਲੋਚਕ ਇਸ ਪ੍ਰਸ਼ਨ ਦਾ ਉੱਤਰ ਦੇਣ ਵੇਲੇ ਇਹ ਦੇਖਦੇ ਹਨ ਕਿ ਇਸ ਦੀ ਬਿੰਬਾਵਲੀ ਕੈਸੀ ਹੈ। ਉਨ੍ਹਾਂ ਦੀ ਅਸਲ ਦਿਲਚਸਪੀ ਰੁਮਾਂਚਿਕ ਕਿਸਮ ਦੀ ਕਵਿਤਾ ਵਿਚ ਹੁੰਦੀ ਹੈ। ਉੱਤਮ ਸੰਸਾਰੀ ਪ੍ਰੀਤ ਦੀ ਕਵਿਤਾ ਨੂੰ ਪੜ੍ਹ ਕੇ ਉਹ ਅਨੰਦ ਲੈ ਸਕਦੇ ਹਨ ਪਰ ਗੁਰਬਾਣੀ ਵਿੱਚ ਇਸ ਪ੍ਰੀਤ ਦਾ ਵਿਸ਼ਾ ਨਾ ਹੋਣ ਕਰਕੇ ਉਹ ਇਸ ਤੋਂ ਕੁਝ ਉਪਰਾਮ ਰਹਿੰਦੇ ਹਨ। ਜੇ ਕਦੇ ਉਹ ਗੁਰਬਾਣੀ ਪੜ੍ਹਨ ਲਈ ਪ੍ਰੇਰੇ ਵੀ ਜਾਣ ਤਾਂ ਇਸ ਵਿਚੋਂ ਉਹ ਭਾਗ ਹੀ ਮਾਣ ਸਕਦੇ ਹਨ ਜਿਨ੍ਹਾਂ ਵਿਚ ਬਿੰਬਾਵਲੀ ਸੰਸਾਰੀ ਪ੍ਰੀਤ ਦੀ ਹੈ, ਜਿਵੇਂ, ਬਾਰਹਮਾਹ ਤੁਖਾਰੀ ਜਾਂ ਬਾਬਾ ਫਰੀਦ ਦੇ ''ਅਜੁ ਨ ਸੁਤੀ ਕੰਤ ਸਿਉ'' ਵਰਗੇ ਸਲੋਕਾਂ ਵਿਚ। ਸੁਖਮਨੀ ਵਿਚ ਇਹੋ ਜਿਹੀ ਨਿੱਘੀ, ਪ੍ਰੇਮ ਭਾਵਾਂ ਨਾਲ ਛੁਲਕਦੀ ਬਿੰਬਾਵਲੀ ਨਾ ਹੋਣ ਕਰਕੇ ਉਹ ਇਸ ਨੂੰ ਕਵਿਤਾ ਮੰਨਣ ਤੋਂ ਝਿਜਕਦੇ ਹਨ। ਪਰ ਇਸ ਬਾਣੀ ਵਿਚ ਪ੍ਰੀਤ ਭਾਵ ਕਈ ਥਾਂ ਪ੍ਰਗਟ ਜ਼ਰੂਰ ਹੋਏ ਹਨ ਤੇ ਉਹ ਵੀ ਸਥੂਲ ਬਿੰਬਾਂ ਦੁਆਰਾ :-

(ੳ) ਉਪਜੀ ਪ੍ਰੀਤਿ ਪ੍ਰੇਮ ਰਸੁ ਚਾਉ॥
ਮਨ ਤਨ ਅੰਤਰਿ ਇਹੀ ਸੁਆਉ॥
ਨੇਤ੍ਰਹੁ ਪੇਖਿ ਦਰਸੁ ਸੁਖੁ ਹੋਇ॥
ਮਨੁ ਬਿਗਸੈ ਸਾਧ ਚਰਨ ਧੋਇ॥ (20/6)

(ਅ) ਭਲਾ ਭਲਾ ਭਲਾ ਤੇਰਾ ਰੂਪ॥
ਅਤਿ ਸੁੰਦਰ ਅਪਾਰ ਅਨੂਪ॥
ਨਿਰਮਲ ਨਿਰਮਲ ਨਿਰਮਲ ਤੇਰੀ ਬਾਣੀ॥
ਘਟਿ ਘਟਿ ਸੁਨੀ ਸ੍ਰਵਣ ਬਖ੍ਯਾਣੀ॥ (12/8)

ਪਰ ਸ਼ਹੁ ਸੁਹਾਗਣ ਜਾਂ ਨਾਰ ਕੰਤ ਦੀ ਬਿੰਬਾਵਲੀ ਜੋ ਗੁਰਬਾਣੀ ਦੇ ਕਈ ਭਾਗਾਂ ਨੂੰ ਰੂਪ ਵਜੋਂ ਸੰਸਾਰੀ ਪ੍ਰੀਤ ਦੀ ਕਵਿਤਾ ਦੇ ਨੇੜੇ ਲਿਆਉਂਦੀ ਹੈ ਸੁਖਮਨੀ ਵਿਚ ਨਹੀਂ ਵਰਤੀ ਗਈ। ਉਪਰੋਕਤ ਤੁਕਾਂ ਵਿਚ ਨਿਰੰਕਾਰ, ਜਿਸ ਦਾ ਨਾ ਸਥੂਲ ਚਿਹਰਾ ਹੈ ਨਾ ਸਥੂਲ ਜ਼ਬਾਨ, ਦਾ ਨੇਤਰਾਂ ਨਾਲ ਦਰਸ਼ਨ ਕਰਨ ਤੇ ਕੰਨਾਂ ਨਾਲ ਬਾਣੀ ਸੁਣਨ ਦਾ ਵਰਣਨ ਹੈ ਜੋ ਪ੍ਰਤੱਖ ਤੌਰ ਉੱਤੇ ਇੱਕ ਅਲੰਕਾਰਕ ਪਰਯੋਗ ਹੈ। ਪਰ ਇਹੋ ਜਿਹੀਆਂ ਤੁਕਾਂ ਇਸ ਬਾਣੀ ਵਿਚ ਟਾਂਵੀਆਂ ਹਨ। ਰੁਮਾਂਚਿਕ ਪ੍ਰਕਾਰ ਦੇ ਮਨੋਭਾਵ ਤੇ ਬਿੰਬਾਵਲੀ ਦੋਹਾਂ ਦੀ ਲਗਪਗ ਅਣਹੋਂਦ ਕਰਕੇ ਸੁਖਮਨੀ ਨੂੰ ਕਵਿਤਾ ਨਾ ਮੰਨਣ ਵਾਲਿਆਂ ਦੀ ਦਲੀਲ ਦੀ ਕਿਸੇ ਹੱਦ ਤੱਕ ਸਮਝ ਆ ਸਕਦੀ ਹੈ, ਪਰ ਫੇਰ ਵੀ ਇਸ ਨੂੰ ਕਵਿਤਾ ਮੰਨਣ ਲਈ ਹੋਰ ਆਧਾਰ ਕਾਫ਼ੀ ਮੌਜੂਦ ਹਨ।

ਕਈ ਆਲੋਚਕ ਇਹ ਵੀ ਕਹਿੰਦੇ ਹਨ ਕਿ ਸੁਖਮਨੀ ਦੀ ਰਚਨਾ ਦਾ ਅਸਲ ਮੰਤਵ ਗੁਰੂ ਅਰਜਨ ਸਾਹਿਬ ਦਾ ਆਪਣੇ ਪਾਠਕਾਂ ਨੂੰ ਨਾਮ ਜਪਣ ਦਾ ਉਪਦੇਸ਼ ਦੇਣਾ ਹੈ। ਤੇ ਨਿਰੀ ਉਪਦੇਸ਼ਾਤਮਿਕ ਰਚਨਾ ਸਾਹਿੱਤ ਨਹੀਂ ਹੋ ਸਕਦੀ। ਪਰ ਇਹ ਜ਼ਰੂਰੀ ਨਹੀਂ ਕਿ ਸਾਹਿਤਕ ਰਚਨਾ ਹਮੇਸ਼ਾ

ਉਪਦੇਸ਼ ਤੋਂ ਖ਼ਾਲੀ ਹੋਵੇ। ਨਿਰਾ ਉਪਦੇਸ਼ ਸਾਹਿੱਤ ਨਹੀਂ ਹੋ ਸਕਦਾ ਪਰ ਜੇ ਸਾਹਿੱਤ-ਰਚਨਾ ਦੀ ਤਹਿ ਵਿਚ ਜ਼ਿੰਦਗੀ ਨੂੰ ਬਦਲਣ ਤੇ ਸੁਆਰਨ ਦੇ ਉਪਦੇਸ਼ ਦੇਣ ਦਾ ਮੰਤਵ ਕੰਮ ਕਰ ਰਿਹਾ ਹੋਵੇ ਤਾਂ ਉਸ ਦੀ ਸਾਹਿੱਤਕਤਾ ਉੱਤੇ ਕਾਰੀ ਸੱਟ ਨਹੀਂ ਵੱਜਦੀ। ਸੁਖਮਨੀ ਵਿਚ ਬੇਸ਼ਕ ਥਾਂ-ਥਾਂ ਉਪਦੇਸ਼ ਹੈ, ਪਰ ਬਹੁਤੀ ਵਾਰੀ ਇਹ ਅਜਿਹੀ ਵਿਧੀ ਰਾਹੀਂ ਦਿੱਤਾ ਗਿਆ ਹੈ ਕਿ ਕਲਾ ਦੇ ਗੁਣ ਧਾਰਨ ਕਰ ਗਿਆ ਹੈ। ਆਮ ਤੌਰ ਉੱਤੇ ਕਵਿਤਾ ਦਾ ਲੱਛਣ ਇਸ ਵਿਚ ਮਨੋਭਾਵਾਂ ਦਾ ਅਭਿਵਿਅੰਜਨ ਦੱਸਿਆ ਜਾਂਦਾ ਹੈ। ਇਸ ਕਸਵੱਟੀ ਉੱਤੇ ਸੁਖਮਨੀ ਕਾਫ਼ੀ ਹੱਦ ਤੱਕ ਪੂਰੀ ਉਤਰਦੀ ਹੈ- ਇਸ ਵਿਚ ਦਿੱਤੇ ਉਪਦੇਸ਼ਾਂ ਨੂੰ ਮਨੋਭਾਵਾਂ ਦੀ ਚੋਖੀ ਪੁੱਠ ਚਾੜ੍ਹੀ ਗਈ ਹੈ। ਪਰ ਮਨੋਭਾਵਾਂ ਦੀ ਮੌਜੂਦਗੀ ਵੀ ਜ਼ਰੂਰ ਉੱਤਮ ਕਵਿਤਾ ਨਹੀਂ ਬਣਾਉਂਦੀ। ਉੱਤਮ ਕਵਿਤਾ ਦਾ ਵਿਸ਼ਾ ਚਾਹੇ ਮਨੋਭਾਵ ਹੋਣ, ਚਾਹੇ ਵਿਚਾਰ, ਚਾਹੇ ਉਪਦੇਸ਼, ਹਰ ਪ੍ਰਕਾਰ ਦੇ ਵਿਸ਼ੇ ਦਾ ਨਿਭਾ ਕਲਪਨਾ (ਠਪਜ਼ਅਵਜਰਅ) ਦੇ ਪੱਧਰ ਉੱਤੇ ਹੋਣਾ ਚਾਹੀਦਾ ਹੈ।

ਕਵੀ ਦੀ ਕਲਪਨਾ ਕਈ ਕਾਰਜ ਕਰਦੀ ਹੈ ਜਿਨ੍ਹਾਂ ਵਿਚੋਂ ਸੱਭ ਤੋਂ ਸਾਦਾ ਕਾਰਜ ਅਲੰਕਾਰ ਘੜਨਾ ਹੈ। ਸੁਖਮਨੀ ਦੀਆਂ ਹੇਠਲੀਆਂ ਤੁਕਾਂ ਵਿਚ ਦ੍ਰਿਸ਼ਟਾਂਤ ਅਲੰਕਾਰ ਦੀ ਵਰਤੋਂ ਹੈ ਜੋ ਕਲਪਨਾ ਦੀ ਬਦੌਲਤ ਹੀ ਹੋਈ ਹੈ :

ਜਾ ਕੀ ਲੀਲਾ ਕੀ ਮਿਤਿ ਨਾਹਿ।।
ਸਗਲ ਦੇਵ ਹਾਰੇ ਅਵਗਾਹਿ।।
ਪਿਤਾ ਕਾ ਜਨਮੁ ਕਿ ਜਾਨੈ ਪੂਤੁ।।
ਸਗਲ ਪਰੋਈ ਅਪੁਨੈ ਸੂਤਿ।। (16/3)

ਇਨ੍ਹਾਂ ਤੁਕਾਂ ਦਾ ਵਿਸ਼ਾ ਸਿੱਧਾ ਉਪਦੇਸ਼ ਨਹੀਂ, ਨਿਰੰਕਾਰ ਦੀ ਰਚੀ ਤੇ ਸੰਭਾਲੀ ਹੋਈ ਸੰਸਾਰੀ ਖੇਡ ਨੂੰ ਮਨੁੱਖ ਵੱਲੋਂ ਸਮਝਣ ਦੀ ਅਸਮਰਥਾ ਦਾ ਵਿਚਾਰ ਹੈ। ਇਸ ਵਿਚਾਰ ਨੂੰ ਦ੍ਰਿੜ੍ਹ ਕਰਵਾਉਣ ਲਈ ਪੁੱਤਰ ਵੱਲੋਂ ਆਪਣੇ ਪਿਤਾ ਦੇ ਜਨਮ ਨੂੰ ਜਾਨਣ ਦੀ ਅਸਮਰਥਾ ਦਾ ਦ੍ਰਿਸ਼ਟਾਂਤ ਦਿੱਤਾ ਗਿਆ ਹੈ। ਇਸ ਦ੍ਰਿਸ਼ਟਾਂਤ ਨੂੰ ਪੜ੍ਹ ਕੇ ਇੱਕ ਸੂਖਮ ਜਿਹੀ ਭਾਵੁਕ ਲਹਿਰ ਸਾਡੇ ਮਨ ਵਿਚ ਪੈਦਾ ਹੁੰਦੀ ਹੈ, ਕਿਉਂਕਿ ਪੁੱਤਰ ਲਈ ਪਿਤਾ ਦਾ ਜਨਮ ਜਾਣਨ ਦਾ ਖ਼ਿਆਲ ਹੀ ਵਿਅੰਗ ਜਗਾਉਂਦਾ ਹੈ। ਇਹ ਭਾਵੁਕ ਰੰਗਤ ਇਨ੍ਹਾਂ ਤੁਕਾਂ ਦੇ ਵਿਸ਼ੇ ਉੱਤੇ ਵੀ ਛਾ ਜਾਂਦੀ ਹੈ ਤੇ ਉਸ ਨੂੰ ਕਲਾ ਦੇ ਘੇਰੇ ਵਿਚ ਲਿਆਉਣ ਵਿਚ ਕੁਝ ਹਿੱਸਾ ਪਾਉਂਦੀ ਹੈ। ਇਸੇ ਤਰਜ਼ ਦੇ ਦ੍ਰਿਸ਼ਟਾਂਤਾਂ ਦੀ ਇੱਕ ਲੰਮੀ ਲੜੀ ਹੇਠਲੀ ਪਉੜੀ ਵਿਚ ਅੰਕਿਤ ਹੈ ਜਿਨ੍ਹਾਂ ਵਿਚੋਂ ਹਰੇਕ ਪ੍ਰਮਾਣ ਗੁਰੂ ਜਾਂ ਸਾਧ ਦੀ ਕੋਈ ਨਾ ਕੋਈ ਵਡਿਆਈ ਦ੍ਰਿੜ੍ਹ ਕਰਾਉਂਦਾ ਤੇ ਵਿਸ਼ੇ ਨੂੰ ਭਾਵੁਕ ਛੁਹ ਲਾਉਂਦਾ ਹੈ :-

ਜਿਉ ਮੰਦਰ ਕਉ ਥਾਮੈ ਥੰਮਨੁ।।
ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ।।
ਜਿਉ ਪਾਖਾਣੁ ਨਾਵ ਚੜਿ ਤਰੈ।।
ਪ੍ਰਾਣੀ ਗੁਰ ਚਰਣ ਲਗਤੁ ਨਿਸਤਰੈ।।
ਜਿਉ ਅੰਧਕਾਰ ਦੀਪਕ ਪਰਗਾਸੁ।।
ਗੁਰ ਦਰਸਨੁ ਦੇਖਿ ਮਨਿ ਹੋਇ ਬਿਗਾਸੁ।।
ਜਿਉ ਮਹਾ ਉਦਿਆਨ ਮਹਿ ਮਾਰਗੁ ਪਾਵੈ।।

ਤਿਉ ਸਾਧੂ ਸੰਗਿ ਮਿਲਿ ਜੋਤਿ ਪ੍ਰਗਟਾਵੈ॥
ਤਿਨ ਸੰਤਨ ਕੀ ਬਾਛਉ ਧੂਰਿ॥
ਨਾਨਕ ਕੀ ਹਰਿ ਲੋਚਾ ਪੂਰਿ॥ (15/3)

ਜਦ ਅਸੀਂ ਕਹਿੰਦੇ ਹਾਂ ਕਿ ਕਵੀ ਦੀ ਕਲਪਨਾ ਦਾ ਇੱਕ ਕਾਰਜ ਅਲੰਕਾਰ ਘੜਨਾ ਹੈ ਤਾਂ ਇਸ ਤੋਂ ਇੱਕ ਭੁਲੇਖਾ ਪੈਣ ਦੀ ਗੁੰਜਾਇਸ਼ ਹੈ। ਉਪਰੋਤਕ ਪਉੜੀ ਦੀ ਰਚਨਾ ਵੇਲੇ ਦਾ ਸਮਾਚਾਰ ਇਹ ਨਹੀਂ ਸੀ ਕਿ ਗੁਰੂ ਅਰਜਨ ਸਾਹਿਬ ਨੇ ਪਹਿਲੇ ਗੁਰੂ ਜਾਂ ਸਾਧ ਦੇ ਗੁਣ ਮਨ ਅੱਗੇ ਲਿਆਂਦੇ ਤੇ ਫੇਰ ਸੋਚ ਸੋਚ ਕੇ ਹਰੇਕ ਲਈ ਢੁਕਵਾਂ ਅਲੰਕਾਰ ਲੱਭਾ। ਕਵੀ ਦੇ ਸਿਰਜਨਾਤਮਿਕ ਪਲ ਵਿਚ ਵਿਸ਼ੇ ਤੇ ਉਸ ਲਈ ਢੁਕਵੇਂ ਅਲੰਕਾਰ ਦਾ ਜਨਮ ਇਕੱਠਾ ਹੀ ਹੁੰਦਾ ਹੈ। ਜਿਹੜਾ ਵਿਸ਼ਾ ਕਾਵਿਕ ਹੁੰਦਾ ਹੈ ਉਹ ਉਪਜਦੇ ਸਮੇ ਕਵੀ ਦੀ ਕਲਪਨਾ ਨੂੰ ਵੀ ਨਾਲ ਹੀ ਪ੍ਰਚੰਡ ਕਰਦਾ ਹੈ। ਜੇ ਵਿਸ਼ੇ ਦਾ ਨੁਕਤਾ ਛੋਟਾ ਜਿਹਾ ਨਾ ਹੋਵੇ, ਕੁਝ ਵੱਡੇ ਆਕਾਰ ਦਾ ਹੋਵੇ ਤਾਂ ਅਲੰਕਾਰ ਵੀ ਫੈਲ ਜਾਂਦਾ ਹੈ। ਹੇਠਲੀ ਪਉੜੀ ਵਿਚ ਰਾਮ ਨਾਮ ਦੀ ਪ੍ਰਾਪਤੀ ਨੂੰ ਇੱਕ ਵਾਪਾਰ ਨਾਲ ਤੁਲਨਾ ਦਿੱਤੀ ਹੈ ਤੇ ਵਾਪਾਰ ਦੇ ਰੂਪਕ ਅਲੰਕਾਰ ਨੂੰ ਕਾਫ਼ੀ ਲਮਕਾ ਲਿਆ ਹੈ। ਸਾਰੀ ਪਉੜੀ ਵਿੱਚ ਸ਼ੁਰੂ ਤੋਂ ਲੈ ਕੇ ਅੰਤ ਤੱਕ ਇਹੋ ਰੂਪਕ ਚਲਦਾ ਹੈ :-

ਜਿਸ ਵਖਰ ਕਉ ਲੈਨਿ ਤੂ ਆਇਆ॥
ਰਾਮ ਨਾਮੁ ਸੰਤਨ ਘਰਿ ਪਾਇਆ॥
ਤਜਿ ਅਭਿਮਾਨੁ ਲੇਹੁ ਮਨ ਮੋਲਿ॥
ਰਾਮ ਨਾਮੁ ਹਿਰਦੇ ਮਹਿ ਤੋਲਿ॥
ਲਾਦਿ ਖੇਪ ਸੰਤਹ ਸੰਗਿ ਚਾਲੁ॥
ਅਵਰ ਤਿਆਗਿ ਬਿਖਿਆ ਜੰਜਾਲ॥
ਧੰਨਿ ਧੰਨਿ ਕਹੈ ਸਭੁ ਕੋਇ॥
ਮੁਖ ਊਜਲ ਹਰਿ ਦਰਗਹ ਸੋਇ॥
ਇਹੁ ਵਾਪਾਰੁ ਵਿਰਲਾ ਵਾਪਾਰੈ॥
ਨਾਨਕ ਤਾਕੇ ਸਦ ਬਲਿਹਾਰੈ॥ (15/5)

ਕਵਿਤਾ ਦਾ ਇੱਕ ਲੱਛਣ ਇਹ ਹੈ ਕਿ ਇਹ ਸੂਖਮ ਵਿਸ਼ੇ ਨੂੰ ਸਥੂਲ ਰੂਪ ਵਿਚ ਪੇਸ਼ ਕਰਦੀ ਹੈ। ਇਹ ਸਥੂਲੀ-ਕਰਨ ਦਾ ਕਾਰਜ ਵੀ ਬਹੁਤਾ ਕਲਪਨਾ ਦੁਆਰਾ ਹੀ ਹੁੰਦਾ ਹੈ। ਉਪਰੋਤਕ ਪਉੜੀ ਵਿਚ ਗੁਰੂ ਅਰਜਨ ਸਾਹਿਬ ਨੇ ਰਾਮ ਨਾਮ ਦੀ ਪ੍ਰਾਪਤੀ ਦੇ ਸੂਖਮ ਵਿਸ਼ੇ ਨੂੰ ਵਾਪਾਰ ਦੇ ਰੂਪਕ ਵਿਚ ਪ੍ਰੋ ਕੇ ਇਸ ਨੂੰ ਸਥੂਲਤਾ ਪ੍ਰਦਾਨ ਕੀਤੀ ਹੈ। ਇਸ ਸਥੂਲ ਰੂਪਕ ਨੂੰ ਘੜਨ ਵੇਲੇ ਕਲਪਨਾ ਨੂੰ ਕਾਫ਼ੀ ਲੰਮੀ ਤੇ ਤੇਜ਼ ਉਡਾਰੀ ਲਾਉਣੀ ਪਈ ਹੈ। ਪੁਰਾਣੇ ਆਲੋਚਕ ਕਲਪਨਾ ਨੂੰ ਸੋਚ-ਉਡਾਰੀ ਕਹਿੰਦੇ ਸਨ। ਜਿੱਥੇ ਬੁੱਧੀ ਦੋ ਤੇ ਦੋ ਚਾਰ ਵਰਗੇ ਅਮਲ ਕਰਨ ਵੇਲੇ ਹੌਲੀ ਹੌਲੀ ਕੰਮ ਕਰਦੀ ਹੈ, ਉੱਥੇ ਕਲਪਨਾ ਤੇਜ਼ੀ ਨਾਲ ਉਡਦੀ ਹੈ। ਕਾਵਿਕ ਅਨੁਭਵ ਦਾ, ਵਾਰਤਕ ਰਾਹੀਂ ਪ੍ਰਗਟ ਹੋਣ ਵਾਲੇ ਅਨੁਭਵ ਨਾਲੋਂ ਇੱਕ ਫ਼ਰਕ ਇਹ ਹੁੰਦਾ ਹੈ ਕਿ ਇਹ ਤੇਜ਼ੀ ਨਾਲ ਜਨਮਦਾ ਤੇ ਤੇਜ਼ੀ ਨਾਲ ਵਿਅਕਤ ਹੁੰਦਾ ਹੈ। ਵਾਰਤਕ ਦੀ ਰਚਨਾ ਸਹਿਜੇ ਸਹਿਜੇ ਹੋ ਸਕਦੀ ਹੈ, ਕਵਿਤਾ ਦੀ ਨਹੀਂ। ਉਪਰੋਤਕ ਪਉੜੀ ਦਾ ਰਾਮ ਨਾਮ ਦਾ ਵਿਸ਼ਾ ਇੱਕ ਉਪਦੇਸ਼ ਬਣਾ ਕੇ ਦ੍ਰਿੜ੍ਹ ਕਰਾਇਆ ਗਿਆ ਹੈ ਪਰ ਕਲਪਨਾ ਦੀ

ਛੁਹ ਨਾਲ ਇਹ ਸਿੱਧਾ ਉਪਦੇਸ਼ ਨਹੀਂ ਰਿਹਾ, ਕਲਾਤਮਿਕ ਬਣ ਗਿਆ ਹੈ।

ਸੁਖਮਨੀ ਵਿੱਚ ਉਪਦੇਸ਼ ਉੱਤੇ ਭਾਵੁਕ ਰੰਗਣ ਚਾੜ੍ਹਨ ਦੇ ਦੋ ਢੰਗ ਆਮ ਵਰਤੇ ਗਏ ਹਨ- ਇੱਕ ਵਿੱਚ ਉਪਦੇਸ਼ ਅਪਣਾਉਣ ਵਾਲਿਆਂ ਦੀ ਪ੍ਰਸੰਸਾ ਹੈ ਜਿਵੇਂ ਉਪਰੋਕਤ ਪਉੜੀ ਦੀਆਂ ਅੰਤਲੀਆਂ ਚਾਰ ਤੁਕਾਂ ਵਿਚ; ਦੂਸਰੇ ਵਿਚ ਉਪਦੇਸ਼ ਨਾ ਮੰਨਣ ਦੀ ਨਿਖੇਧੀ ਹੈ। ਹੇਠਲੀ ਪਉੜੀ ਵਿਚ ਦੋਹਾਂ ਦੇ ਨਮੂਨੇ ਹਨ :

ਬਿਰਥੀ ਸਾਕਤ ਕੀ ਆਰਜਾ।।
ਸਾਚ ਬਿਨਾ ਕਹ ਹੋਵਤ ਸੂਚਾ।।
ਬਿਰਥਾ ਨਾਮ ਬਿਨਾ ਤਨੁ ਅੰਧ।।
ਮੁਖਿ ਆਵਤ ਤਾ ਕੈ ਦੁਰਗੰਧ।।
ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ।।
ਮੇਘ ਬਿਨਾ ਜਿਉ ਖੇਤੀ ਜਾਇ।।
ਗੋਬਿੰਦ ਭਜਨ ਬਿਨੁ ਬ੍ਰਿਥੇ ਸਭ ਕਾਮ।।
ਜਿਉ ਕਿਰਪਨ ਕੇ ਨਿਰਾਰਥ ਦਾਮੁ।।
ਧੰਨਿ ਧੰਨਿ ਤੇ ਜਨ ਜਿਹ ਘਟਿ ਬਸਿਓ ਹਰਿ ਨਾਉ।।
ਨਾਨਕ ਤਾ ਕੈ ਬਲਿ ਬਲਿ ਜਾਉ।। (5/6)

ਜਦ ਕਵੀ ਪ੍ਰਸੰਸਾ ਤੇ ਨਿਖੇਧੀ ਦੇ ਦੋਵੇਂ ਕਰਮ ਕਰਦਾ ਹੈ ਤਾਂ ਉਸ ਦੇ ਮਨ ਦੀ ਦਸ਼ਾ ਭਾਵੁਕ ਹੁੰਦੀ ਹੈ। ਆਪਣੇ ਨਿਖੇਧੀ ਦੇ ਮਨੋਭਾਵਾਂ ਨੂੰ ਪ੍ਰਗਟ ਕਰਨ ਲਈ ਗੁਰੂ ਸਾਹਿਬ ਨੇ ਇਸ ਪਉੜੀ ਵਿਚ 'ਬਿਰਥੀ', 'ਬਿਰਥਾ', ਆਦਿਕ ਸ਼ਬਦ ਦੁਹਰਾਏ ਹਨ ਤੇ 'ਅੰਧ, 'ਦੁਰਗੰਧ', ਮੀਹ ਬਿਨਾ ਖੇਤੀ, ਆਦਿਕ ਬਿੰਬ ਵਰਤੇ ਹਨ। ਪ੍ਰਸੰਸਾ ਦੇ ਭਾਵ ਪ੍ਰਗਟ ਕਰਨ ਲਈ ''ਧੰਨਿ ਧੰਨਿ'' ਤੇ ''ਬਲਿ ਬਲਿ ਜਾਉ'' ਵਰਗੇ ਵਾਕੰਸ਼ ਵਰਤੇ ਹਨ।

ਸਹੀ ਮਾਰਗ ਨਾ ਅਪਣਾ ਸਕਣ ਵਾਲੇ ਵਿਅਕਤੀ ਦੀ ਦਸ਼ਾ ਵਰਣਨ ਕਰਨ ਲਈ ਚੌਥੀ ਅਸ਼ਟਪਦੀ ਦੀ ਛੇਵੀਂ ਪਉੜੀ ਵਿੱਚ ਅੰਧੇ, ਡੋਰੇ, ਗੁੰਗੇ ਤੇ ਪਿੰਗਲੇ ਦੇ ਚਾਰ ਦ੍ਰਿਸ਼ਟਾਂਤ ਵਰਤੇ ਗਏ ਹਨ। ਵਿਸ਼ੇ ਉੱਤੇ ਭਾਵੁਕਤਾ ਧੂੜਨ ਦੀ ਇਹ ਇੱਕ ਅਤਿਅੰਤ ਸੁੰਦਰ ਮਿਸਾਲ ਹੈ। ਇਸ ਪਉੜੀ ਦਾ ਵਿਸ਼ਾ ਉਪਰੋਤਕ ਤੋਂ ਕੁਝ ਭਿੰਨ ਹੈ। ਇਸ ਵਿਚ ਸਹੀ ਮਾਰਗ ਤੋਂ ਥਿੜਕੇ ਵਿਅਕਤੀ ਦੀ ਨਿਖੇਧੀ ਨਹੀਂ, ਉਸ ਦੀ ਆਪਣੀ ਅਸਮਰਥਾ ਦੀ ਸ੍ਵੀਕ੍ਰਿਤੀ ਹੈ। ਉਹ ਨਿਮਰਤਾ ਧਾਰ ਕੇ ਨਿਰੰਕਾਰ ਅੱਗੇ ਮਿਹਰ ਤੇ ਅਗਵਾਈ ਲਈ ਅਰਦਾਸ ਕਰਦਾ ਹੈ। ਚਾਰੇ ਦ੍ਰਿਸ਼ਟਾਂਤ ਉਸ ਦੀ ਮਾਨਸਿਕ ਅਸਮਰਥਾ ਨੂੰ ਸਰੀਰਿਕ ਅਸਮਰਥਾ ਦੇ ਚਿੱਤਰਾਂ ਰਾਹੀਂ ਸਥੂਲ ਬਣਾਉਂਦੇ ਹਨ। ਸ੍ਵੈਅਸਮਰਥਾ ਨੂੰ ਮੰਨ ਲੈਣ ਬਾਅਦ ਨਿਮਰਤਾ ਦੇ ਮਨੋਭਾਵਾਂ ਦਾ ਮਨ ਵਿਚ ਉਪਜਣਾ ਸੁਭਾਵਿਕ ਹੈ ਤੇ ਨਿਮਰਤਾ ਬਾਅਦ ਦੈਵੀ ਸਹਾਇਤਾ ਲਈ ਅਰਦਾਸ ਦਾ ਵੀ। ਇਨ੍ਹਾਂ ਚਾਰ ਦ੍ਰਿਸ਼ਟਾਂਤਾਂ ਦਾ ਸਿੱਧਾ ਸੰਬੰਧ ਭਾਵੇਂ ਅਸਮਰਥਾ ਨਾਲ ਹੈ ਪਰ ਇਨ੍ਹਾਂ ਦਾ ਟੇਢਾ ਸੰਬੰਧ ਨਿਮਰਤਾ ਦੇ ਮਨੋਭਾਵਾਂ ਨਾਲ ਭੀ ਜਾ ਬਣਦਾ ਹੈ ਤੇ ਇਹੋ ਇਨ੍ਹਾਂ ਦੀ ਵਰਤੋਂ ਦਾ ਅਸਲ ਪਰਯੋਜਨ ਹੈ :

ਸੁਨਿ ਅੰਧਾ ਕੈਸੇ ਮਾਰਗੁ ਪਾਵੈ।।
ਕਰੁ ਗਹਿ ਲੇਹੁ ਓੜਿ ਨਿਬਹਾਵੈ।।

ਕਹਾ ਬੁਝਾਰਤਿ ਬੂਝੈ ਡੋਰਾ॥
ਨਿਸਿ ਕਹੀਐ ਤਉ ਸਮਝੈ ਭੋਰਾ॥
ਕਹਾ ਬਿਸਨਪਦ ਗਾਵੈ ਗੁੰਗ॥
ਜਤਨ ਕਰੈ ਤਉ ਭੀ ਸੁਰ ਭੰਗ॥
ਕਹ ਪਿੰਗੁਲ ਪਰਬਤ ਪਰ ਭਵਨ॥
ਨਹੀ ਹੋਤ ਊਹਾ ਉਸੁ ਗਵਨ॥
ਕਰਤਾਰ ਕਰੁਣਾ ਮੈ ਦੀਨੁ ਬੇਨਤੀ ਕਰੈ॥
ਨਾਨਕ ਤੁਮਰੀ ਕਿਰਪਾ ਤਰੈ॥ (4/6)

ਇਨ੍ਹਾਂ ਚੌਹਾਂ ਅਲੰਕਾਰਾਂ ਦੀ ਸ਼ੈਲੀ ਵੀ ਧਿਆਨ ਮੰਗਦੀ ਹੈ। ਇਨ੍ਹਾਂ ਦੇ ਚਾਰ ਵਾਕਾਂ ਵਿਚ ਚਾਰ ਪ੍ਰਸ਼ਨ ਖੜ੍ਹੇ ਕੀਤੇ ਹਨ। ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਦੇਣ ਦੀ ਲੋੜ ਨਹੀਂ। ਇਨ੍ਹਾਂ ਦੇ ਖੜੇ ਕਰਨ ਵਿਚ ਵੀ ਇੱਕ ਸੂਖਮ ਵਿਅੰਗ ਹੈ ਜੋ ਤੁਕਾਂ ਵਿਚ ਕਾਵਿਕ ਰਸ ਭਰਦਾ ਤੇ ਭਾਵੁਕਤਾ ਲਿਆਉਂਦਾ ਹੈ। ਪਉੜੀ ਦੀਆਂ ਵਿਚਕਾਰਲੀਆਂ ਛੇ ਤੁਕਾਂ ਵਿਚ ਜੋ ਦਿਸਦੇ ਉੱਤਰ ਹਨ ਉਹ ਵਿਅੰਗ ਨੂੰ ਹੋਰ ਦੀਰਘ ਕਰਦੇ ਹਨ। ਇੱਥੇ ਸਪਸ਼ਟ ਹੈ ਕਿ ਗੁਰੂ ਅਰਜਨ ਸਾਹਿਬ ਪਾਠਕ ਨੂੰ ਸਿੱਧਾ ਸਾਦਾ ਤੇ ਨੀਰਸ ਉਪਦੇਸ਼ ਦੇਣ ਲਈ ਕਾਹਲੇ ਨਹੀਂ, ਉਹ ਆਪਣੀ ਕਲਪਨਾ ਦੁਆਰਾ ਰਚੇ ਦ੍ਰਿਸ਼ਟਾਂਤਾਂ ਤੇ ਉਨ੍ਹਾਂ ਵਿਚ ਉੱਤਮ ਸ਼ੈਲੀ ਰਾਹੀਂ ਭਰੇ ਵਿਅੰਗ ਦੀ ਸਹਾਇਤਾ ਨਾਲ ਪਾਠਕ ਦੀ ਕਲਪਨਾ ਨੂੰ ਵੀ ਟੁੰਬਦੇ, ਉਸਦੇ ਮਨੋਭਾਵਾਂ ਨੂੰ ਉਭਾਰਦੇ ਤੇ ਉਸ ਦੇ ਮਨ ਨੂੰ ਰਸ-ਮੁਗਧ ਕਰਦੇ ਹਨ। ਅਜਿਹੀ ਸਥਿਤੀ ਵਿਚ ਉਪਦੇਸ਼, ਸਹਿਜ-ਸੁਭਾ ਜਾਂ ਅਚੇਤ ਹੀ, ਪਾਠਕ ਦੀ ਬੁੱਧੀ ਵਿਚ ਜਾ ਪ੍ਰਵੇਸ਼ ਕਰਦਾ ਹੈ।

ਉਪਰੋਤਕ ਪਉੜੀ ਤੋਂ ਪਹਿਲੀ, ਅਰਥਾਤ ਪੰਜਵੀਂ ਪਉੜੀ, ਦਾ ਵਿਸ਼ਾ ਵੀ ਮਨਫ਼ੀ ਹਾਲਤ ਹੈ। ਫ਼ਰਕ ਕੇਵਲ ਇੰਨਾ ਹੈ ਕਿ ਇਸ ਵਿੱਚ ਸਹੀ ਮਾਰਗ ਤੋਂ ਵੰਚਿਤ ਮਨੁੱਖ ਦੀ ਦਸ਼ਾ ਨੂੰ ਵਿਅੰਗ ਭਰਪੂਰ ਦ੍ਰਿਸ਼ਟਾਂਤਾਂ ਦੀ ਲੜੀ ਦੁਆਰਾ ਪ੍ਰਮਾਣਿਤ ਨਹੀਂ ਕੀਤਾ। ਇੱਥੇ ਉਸਦੇ ਅੰਦਰ ਤੇ ਬਾਹਰ ਦੀ ਦਸ਼ਾ ਵਿਚ ਵਿਰੋਧ ਦੱਸ ਕੇ ਉਸਦੇ ਦੰਭ ਨੂੰ ਸਾਡੀ ਨਜ਼ਰ ਵਿਚ ਗਿਰਾਇਆ ਹੈ। ਇਹ ਵਿਸ਼ਾ ਛੇਵੀਂ ਪਉੜੀ ਦੀ ਸ੍ਵੈਅਸਮਰਥਾ ਦੀ ਸ੍ਵੀਕ੍ਰਿਤੀ ਤੋਂ ਭਿੰਨ ਹੈ। ਅੰਦਰਲੇ ਬਾਹਰਲੇ ਅੰਤਰ-ਵਿਰੋਧ ਦਾ ਫਲ ਭੇਖੀ ਮਨੁੱਖ ਵਿਚ ਨਾ ਨਿਮਰਤਾ ਦਾ ਪੈਦਾ ਹੋਣਾ ਹੈ, ਨਾ ਅਰਦਾਸ ਦਾ। ਇਹ ਪਉੜੀ ਅੰਦਰੋਂ ਝੂਠੇ ਵਿਅਕਤੀ ਦਾ ਟਾਕਰਾ ਅੰਦਰੋਂ ਸੱਚੇ ਵਿਅਕਤੀ ਨਾਲ ਕਰਕੇ ਸਮਾਪਤ ਹੋ ਜਾਂਦੀ ਹੈ। ਇਸ ਦਾ ਭਾਵੁਕ ਤੱਤ ਦੰਭੀ ਵਿਅਕਤੀ ਲਈ ਪਾਠਕਾਂ ਦੇ ਮਨਾਂ ਵਿਚ ਜਾਗੀ ਨਿਖੇਧੀ ਹੈ :

ਕਰਤੂਤਿ ਪਸੂ ਕੀ ਮਾਨਸ ਜਾਤਿ॥
ਲੋਕ ਪਚਾਰਾ ਕਰੈ ਦਿਨੁ ਰਾਤਿ॥
ਬਾਹਰਿ ਭੇਖ ਅੰਤਰਿ ਮਲੁ ਮਾਇਆ॥
ਛਪਸਿ ਨਾਹਿ ਕਛੁ ਕਰੈ ਛਪਾਇਆ॥
ਬਾਹਰਿ ਗਿਆਨ ਧਿਆਨ ਇਸਨਾਨ॥
ਅੰਤਰਿ ਬਿਆਪੈ ਲੋਭੁ ਸੁਆਨੁ॥
ਅੰਤਰਿ ਅਗਨਿ ਬਾਹਰਿ ਤਨੁ ਸੁਆਹ॥
ਗਲਿ ਪਾਥਰ ਕੈਸੇ ਤਰੈ ਅਥਾਹ॥

ਜਾ ਕੈ ਅੰਤਰਿ ਬਸੈ ਪ੍ਰਭੁ ਆਪਿ।।
ਨਾਨਕ ਤੇ ਜਨ ਸਹਜਿ ਸਮਾਤਿ।। (8/5)

ਇਨ੍ਹਾਂ ਤੁਕਾਂ ਵਿਚ ਵਰਤੀ ਸਥੂਲੀਕਰਨ ਦੀ ਵਿਧੀ ਦਾ ਵਿਸ਼ਲੇਸ਼ਣ ਕਾਫ਼ੀ ਰੌਚਕ ਰਹੇਗਾ। ਦੂਸਰੀ ਤੁਕ ਤੋਂ ਪਤਾ ਲੱਗਣਾ ਸ਼ੁਰੂ ਹੁੰਦਾ ਹੈ ਕਿ ਇੱਥੇ ਵਿਸ਼ਾ ਲੋਕਾਂ ਵਿਚ ਆਪਣਾ ਝੂਠਾ ਪ੍ਰਭਾਵ ਪਾਉਣ ਵਾਲੇ ਵਿਅਕਤੀ ਦਾ ਵਰਣਨ ਹੈ। ਪਹਿਲੀ ਤੁਕ ਵਿਚ ਉਸ ਦੇ ਆਚਰਨ ਦੇ ਸਥੂਲੀਕਰਨ ਲਈ ਪਸ਼ੂ ਨਾਲ ਤੁਲਨਾ ਦਿੱਤੀ ਗਈ ਹੈ। 'ਪਸ਼ੂ' ਸ਼ਬਦ ਸੁਣਦਿਆਂ ਹੀ ਸਾਡੇ ਮਨਾਂ ਵਿਚ ਘਟੀਆਪਣ ਦੇ ਸੰਸਕਾਰ ਜਾਗਦੇ ਹਨ, ਖ਼ਾਸ ਤੌਰ ਉੱਤੇ ਜਦੋਂ ਉਸ ਨੂੰ ਮਨੁੱਖ ਨਾਲ ਟਕਰਾਇਆ ਜਾਵੇ। ਦੰਭੀ ਮਨੁੱਖ ਨੂੰ ਪਸ਼ੂ ਨਾਲ ਤੁਲਨਾਉਣ ਸਮੇ ਇਹ ਸੰਸਕਾਰ ਉਸ ਨਾਲ ਜਾ ਜੁੜਦੇ ਹਨ। "ਲੋਕ ਪਚਾਰਾ" ਵਾਕੰਸ਼ ਆਪਣੇ ਆਪ ਵਿਚ ਬੜਾ ਸੁਆਦਲਾ ਹੈ ਤੇ ਦੰਭ ਦੇ ਅਰਥ ਦੇਣ ਲਈ ਐਨ ਢੁਕਵਾਂ ਹੈ। ਤੀਸਰੀ ਤੁਕ ਵਿੱਚ ਦੰਭ ਦਾ ਪਹਿਲਾ ਪ੍ਰਮਾਣ ਹੈ- ਬਾਹਰੋਂ ਪਵਿਤ੍ਰ ਹਸਤੀ ਦਾ ਭੇਸ, ਪਰ ਅੰਦਰੋਂ ਮਾਇਆ ਦੀ ਮੈਲ। ਮੈਲ ਵੀ ਸਥੂਲ ਰੂਪਕ ਹੈ। ਆਪਣੀ ਮੈਲ ਨੂੰ ਛੁਪਾਉਣ ਦਾ ਦੰਭੀ ਦਾ ਜਤਨ ਨਿਸਫਲ ਜਾਂਦਾ ਹੈ। ਚੌਥੀ ਤੁਕ ਉਸਦੀ ਨੀਚਤਾ ਦੇ ਨਾਲ ਨਿਤਾਣਤਾ ਦਾ ਅੰਸ਼ ਰਲਾ ਕੇ ਸਾਡੀ ਨਜ਼ਰ ਵਿਚ ਉਸ ਦਾ ਕੱਦ ਹੋਰ ਗਿਰਾਉਂਦੀ ਹੈ। ਪੰਜਵੀਂ ਤੇ ਛੇਵੀਂ ਤੁਕਾਂ ਵਿਚ ਤੀਜੀ ਤੁਕ ਦੇ ਨਮੂਨੇ ਦਾ ਦੁਹਰਾ ਹੈ ਪਰ ਨਵੇਂ ਪੈਂਤੜੇ ਤੋਂ। ਹੁਣ ਦੰਭੀ ਦੇ ਬਾਹਰਲੇ ਭੇਸ ਦੀ ਬਜਾਏ ਉਸ ਦੇ ਬਾਹਰਲੇ ਕਰਮਾਂ ਦਾ ਬਿਓਰਾ ਹੈ ਪਰ ਉਸ ਦੇ ਗਿਆਨ, ਧਿਆਨ ਤੇ ਇਸ਼ਨਾਨ, ਸੱਭ ਦਾ ਮੰਤਵ ਲੋਭ ਹੈ। ਲੋਭ ਨੂੰ ਕੁੱਤੇ ਨਾਲ ਤੁਲਨਾ ਦੇ ਕੇ ਸਥੂਲ ਵੀ ਬਣਾਇਆ ਹੈ ਤੇ ਇਸ ਨਾਲ ਘ੍ਰਿਣਾ ਵੀ ਜਗਾਈ ਹੈ। "ਸੁਆਨੁ" ਸ਼ਬਦ ਵਿਚ ਪਹਿਲੀ ਤੁਕ ਦੇ "ਪਸ਼ੂ" ਦੀ ਗੂੰਜ ਤੇ ਉਸਦਾ ਵਿਸ਼ੇਸ਼ੀਕਰਨ ਹੈ। ਸਤਵੀਂ ਸਤਰ ਅੰਦਰ ਬਾਹਰ ਦੇ ਟਾਕਰੇ ਨੂੰ ਹੋਰ ਨਪੀੜਦੀ ਹੈ ਤੇ ਇਸ ਟਾਕਰੇ ਦੇ ਪਹਿਲੇ ਦੋਹਾਂ ਨਮੂਨਿਆਂ ਨਾਲੋਂ ਵਧੇਰੇ ਸ਼ਕਤੀਸ਼ਾਲੀ ਹੈ ਪਰ ਜੇ ਚੰਗੀ ਤਰ੍ਹਾਂ ਦੇਖੋ ਤਾਂ ਇਸ ਵਿਚ ਬਾਹਰਲੀ ਚੰਗਿਆਈ ਨੂੰ ਅੰਦਰਲੀ ਬੁਰਿਆਈ ਦੇ ਵਿਰੋਧ ਵਿਚ ਨਹੀਂ ਦਰਸਾਇਆ ਬਲਕਿ ਬਾਹਰਲੀ ਦਸ਼ਾ ਨੂੰ ਅੰਦਰਲੀ ਦਸ਼ਾ ਨਾਲ ਕਾਰਨ-ਕਾਰਜ ਦੇ ਰਿਸ਼ਤੇ ਵਿਚ ਜੋੜਿਆ ਹੈ। ਅੰਦਰ ਅੱਗ ਹੋਵੇ ਤਾਂ ਬਾਹਰ ਸੁਆਹ ਹੋਣੀ ਕੁਦਰਤੀ ਹੈ। ਅੱਗ ਤੇ ਸੁਆਹ ਦੋਵੇਂ ਸਥੂਲ ਬਿੰਬ ਹਨ ਜੋ ਰਲ ਕੇ ਇੱਥੇ ਦ੍ਰਿਸ਼ਟਾਂਤ ਦਾ ਕੰਮ ਦੇਂਦੇ ਹਨ। ਇਸੇ ਭਾਵ ਦਾ ਦੂਸਰਾ ਸਥੂਲ ਤੇ ਵਿਅੰਗਮਈ ਦ੍ਰਿਸ਼ਟਾਂਤ ਅਠਵੀਂ ਤੁਕ ਵਿਚ ਹੈ। ਗਲ ਵਿਚ ਪੱਥਰ ਬੰਨ ਕੇ ਅਸਗਾਹ ਸਾਗਰ ਨੂੰ ਤਰਨ ਦਾ ਜਤਨ ਕਰਨ ਵਾਲੇ ਦੀ ਸਥਿਤੀ ਜਿੰਨੀ ਹਾਸੋਹੀਣੀ ਹੈ ਉਸੇ ਤਰ੍ਹਾਂ ਦੀ ਲੋਭ ਤੇ ਮਾਇਆ ਨੂੰ ਅੰਦਰ ਵਸਾ ਕੇ ਮੁਕਤੀ ਦੀ ਚਾਹ ਕਰਨ ਵਾਲੇ ਦੀ ਸਥਿਤੀ ਹੈ। ਇਸ ਸਥਿਤੀ ਦੇ ਘਟੀਆਪਣ ਨੂੰ ਪਾਠਕ ਦੀ ਬੁੱਧੀ ਵਿਚ ਉਸ ਦੇ ਮਨੋਭਾਵਾਂ ਦੁਆਰਾ ਡੂੰਘਾ ਉਤਾਰਨ ਲਈ ਗੁਰੂ ਅਰਜਨ ਸਾਹਿਬ ਨੇ ਨਾ ਕੇਵਲ ਪਸ਼ੂ, ਮੈਲ, ਸੁਆਨ, ਅਗਨ, ਸੁਆਹ, ਪੱਥਰ ਤੇ ਅਥਾਹ (ਸਾਗਰ) ਵਰਗੇ ਬਿੰਬ ਹੀ ਵਰਤੇ ਹਨ ਸਗੋਂ ਪਉੜੀ ਵਿਚ ਅੰਦਰ ਬਾਹਰ ਦੇ ਟਾਕਰੇ ਦੇ ਇੱਕ ਦੂਜੇ ਦੇ ਮੁਤਵਾਜ਼ੀ ਤਿੰਨ ਨਮੂਨੇ ਸ਼ਾਮਿਲ ਕਰਕੇ ਆਪਣੇ ਵਿਸ਼ੇ ਨੂੰ ਕਾਵਿਕ ਤੇ ਪ੍ਰਭਾਵਸ਼ਾਲੀ ਵੀ ਬਣਾਇਆ ਹੈ। ਬਿੰਬਾਂ, ਦ੍ਰਿਸ਼ਟਾਂਤਾਂ ਤੇ ਮੁਤਵਾਜ਼ੀ ਨਮੂਨਿਆਂ ਦੀ ਇਹ ਸਾਰੀ ਸਿਰਜਨਾ ਕਵੀ ਦੀ ਅਮੀਰ ਕਲਪਨਾ ਦਾ ਹੀ ਕ੍ਰਿਸ਼ਮਾ ਹੈ।

ਆਮ ਤੌਰ ਉੱਤੇ ਕਵੀ ਉਪਮਾ, ਰੂਪਕ, ਦ੍ਰਿਸ਼ਟਾਂਤ ਆਦਿਕ ਅਲੰਕਾਰ ਬਿੰਬਾਂ ਅਰਥਾਤ ਸਥੂਲ ਇੰਦ੍ਰਾਵੀ ਵਸਤਾਂ ਦੀ ਸਹਾਇਤਾ ਨਾਲ ਘੜਦਾ ਹੈ (ਚਾਹੇ ਹਮੇਸ਼ਾ ਨਹੀਂ)। ਉਪਰਲੇ ਪ੍ਰਮਾਣ

ਤੋਂ ਚੰਗੀ ਤਰ੍ਹਾਂ ਸਪਸ਼ਟ ਹੋ ਗਿਆ ਹੋਵੇਗਾ ਕਿ ਅਜਿਹੇ ਅਲੰਕਾਰਾਂ ਦੇ ਪ੍ਰਯੋਗ ਦਾ ਮੰਤਵ ਰਚਨਾ ਦੇ ਸੂਖਮ ਵਿਸ਼ੇ ਨੂੰ ਸਥੂਲ ਬਣਾਉਣਾ ਹੈ। ਪਰ ਸਥੂਲੀਕਰਨ ਲਈ ਇਹ ਜ਼ਰੂਰੀ ਸ਼ਰਤ ਨਹੀਂ ਕਿ ਸਾਰੀ ਕਵਿਤਾ ਇੱਕ ਰੂਪਕ ਦੇ ਵਿਸਥਾਰਾਂ ਵਿਚ ਬੱਝੀ ਹੋਵੇ ਜਾਂ ਦ੍ਰਿਸ਼ਟਾਂਤਾਂ ਤੇ ਰੂਪਕਾਂ ਦੀ ਲੜੀ ਨਾਲ ਭਰਪੂਰ ਹੋਵੇ। ਸਥੂਲੀਕਰਨ ਦਾ ਕਾਰਜ ਬਿੰਬਾਂ ਦੀ ਸਿੱਧੀ ਵਰਤੋਂ ਨਾਲ ਵੀ ਸਾਰਿਆ ਜਾ ਸਕਦਾ ਹੈ, ਬਿਨਾਂ ਉਨ੍ਹਾਂ ਨੂੰ ਅਲੰਕਾਰਾਂ ਵਿਚ ਪ੍ਰੋਏ ਦੇ, ਜਿਵੇਂ :

ਜਿਸ ਕੈ ਅੰਤਰਿ ਰਾਜ ਅਭਿਮਾਨੁ॥
ਸੋ ਨਰਕਪਾਤੀ ਹੋਵਤ ਸੁਆਨੁ॥
ਜੋ ਜਾਨੈ ਮੈ ਜੋਬਨਵੰਤੁ॥
ਸੋ ਹੋਵਤ ਬਿਸਟਾ ਕਾ ਜੰਤੁ॥
ਆਪਸ ਕਉ ਕਰਮਵੰਤੁ ਕਹਾਵੈ॥
ਜਨਮਿ ਮਰੈ ਬਹੁ ਜੋਨਿ ਭ੍ਰਮਾਵੈ॥
ਧਨ ਭੂਮਿ ਕਾ ਜੋ ਕਰੈ ਗੁਮਾਨੁ॥
ਸੋ ਮੂਰਖੁ ਅੰਧਾ ਅਗਿਆਨੁ॥
ਕਰਿ ਕਿਰਪਾ ਜਿਸ ਕੈ ਹਿਰਦੈ ਗਰੀਬੀ ਬਸਾਵੈ॥
ਨਾਨਕ ਈਹਾ ਮੁਕਤੁ ਆਗੈ ਸੁਖੁ ਪਾਵੈ॥ (12/1)

ਜੇ ਇਸ ਪਉੜੀ ਦੀਆਂ ਦਸ ਤੁਕਾਂ ਨੂੰ ਪੰਜ ਜੋਟਿਆਂ ਵਿੱਚ ਵੰਡ ਲਈਏ ਤਾਂ ਪਹਿਲੇ ਜੋਟੇ ਵਿੱਚ ਕੇਵਲ ਇੱਕ ਬਿੰਬ ਹੈ- ''ਸੁਆਨ'' ਤੇ ਦੂਸਰੇ ਵਿੱਚ ਵੀ ਇੱਕ ਹੀ ਹੈ- ''ਬਿਸਟਾ ਕਾ ਜੰਤੁ''। ਜੇ ਪਉੜੀ ਦੀ ਸ਼ੈਲੀ ਨੂੰ ਦੇਖੀਏ ਤਾਂ ਪਹਿਲੇ ਜੋਟੇ ਦਾ ਨਮੂਨਾ ਦੂਜੇ ਜੋਟੇ ਵਿਚ ਦੁਹਰਾਇਆ ਗਿਆ ਹੈ। ਇਨ੍ਹਾਂ ਦੋਹਾਂ ਵਿਚੋਂ ਹਰੇਕ ਜੋਟੇ ਦੀ ਪਹਿਲੀ ਤੁਕ ਵਿਚ ਇੱਕ ਔਗਣ ਦਾ ਵਰਣਨ ਹੈ, ਦੂਜੀ ਵਿਚ ਉਸ ਦਾ ਸੋਗੀ ਫਲ਼, ਜਿਸ ਦਾ ਸੋਗਪੁਣਾ ਬਿੰਬ ਦੀ ਸਹਾਇਤਾ ਨਾਲ ਉਘਾੜਿਆ ਹੈ। ਤੀਸਰੇ ਜੋਟੇ ਦੀਆਂ ਤੁਕਾਂ ਦਾ ਨਮੂਨਾ ਵੀ ਉਹੋ ਹੈ- ਪਹਿਲੀ ਵਿਚ ਔਗੁਣ ਤੇ ਦੂਜੀ ਵਿਚ ਉਸ ਦਾ ਫਲ, ਪਰ ਹੁਣ ਫਲ ਦਾ ਵਰਣਨ ਕਿਸੇ ਸਥੂਲ ਵਸਤ ਨੂੰ ਬਿੰਬ ਬਣਾ ਕੇ ਨਹੀਂ ਕੀਤਾ। ਹਾਂ, ਜੇ ਅਸੀਂ ''ਭ੍ਰਮਾਵੈ'' ਕਿਰਿਆ ਨੂੰ ਮਨੁੱਖੀ ਸਰੀਰ ਦੇ ਤੁਰਨ ਫਿਰਨ ਨਾਲ ਜੋੜੀਏ ਤਾਂ ਇੱਥੇ ਇਸ ਦਾ ਪ੍ਰਯੋਗ ਅਲੰਕਾਰਕ ਹੈ, ਕਿਉਂਕਿ ਜਨਮ ਮਰਨ ਦੇ ਚੱਕਰ ਵਿਚ ਸਥੂਲ ਸਰੀਰ ਨਹੀਂ ਪੈਂਦਾ, ਸੂਖਮ ਸਰੀਰ (ਜਾਂ ''ਕਾਰਣ ਸਰੀਰ'') ਪੈਂਦਾ ਹੈ। ਸੋ ਸੂਖਮ ਸਰੀਰ ਦੀ ਕਿਰਿਆ ਨੂੰ ਸਥੂਲ ਸਰੀਰ ਦੀ ਗਤੀ ਦੀ ਸਹਾਇਤਾ ਨਾਲ ਸਪਸ਼ਟ ਕੀਤਾ ਹੈ। ਚੌਥਾ ਜੋਟਾ ਵੀ ਪਹਿਲੇ ਤਿੰਨਾਂ ਦੇ ਨਮੂਨੇ ਉੱਤੇ ਢਾਲਿਆ ਗਿਆ ਲਗਦਾ ਹੈ ਪਰ ਹੁਣ ਦੂਜੀ ਤੁਕ ਵਿਚ ਪਹਿਲੇ ਦੇ ਔਗੁਣ ਦਾ ਫਲ ਨਹੀਂ, ਉਸ ਦਾ ਮੁਲਾਂਕਣ ਹੈ। ਇਸ ਮੁਲਾਂਕਣ ਵਿਚ ''ਮੂਰਖ'' ਤੇ ''ਅਗਿਆਨ'' ਸ਼ਬਦ ਤਾਂ ਸੂਖਮ ਹਨ, ''ਅੰਧਾ'' ਸਥੂਲ ਹੈ ਜੋ ਇਨ੍ਹਾਂ ਦੋਹਾਂ ਵਿਸ਼ੇਸ਼ਣਾਂ ਨੂੰ ਭਾਵੁਕਤਾ ਬਖ਼ਸ਼ਦਾ ਹੈ। ਪੰਜਵੇਂ ਜੋਟੇ ਵਿਚ ਕਾਰਜ ਤੇ ਉਸ ਦੇ ਫਲ ਦਾ ਰਿਸ਼ਤਾ ਮੌਜੂਦ ਹੈ, ਪਰ ਇਨ੍ਹਾਂ ਦੀ ਰੰਗਤ ਬਦਲ ਗਈ ਹੈ। ਹੁਣ ਔਗਣ ਤੇ ਉਸ ਦਾ ਸੋਗੀ ਫਲ ਨਹੀਂ, ਗੁਣ ਤੇ ਉਸ ਦਾ ਸੁਖਦਾਈ ਫਲ ਹਨ। ਇਸ ਜੋਟੇ ਵਿਚ ਵੀ ਬਿੰਬ ਮੌਜੂਦ ਹੈ ਪਰ ਉਹ ਪਹਿਲੀ ਤੁਕ ਵਿਚ ਹੈ- ''ਗਰੀਬੀ''। ਗਰੀਬੀ ਇੱਕ ਆਰਥਿਕ ਸੰਕਲਪ ਹੈ ਜੋ ਇੱਥੇ ਇੱਕ ਮਾਨਸਿਕ ਸੰਕਲਪ, ਅਰਥਾਤ ਨਿਮਰਤਾ, ਦਾ ਸੂਚਕ ਹੈ। ਮਾਨਸਿਕ ਸੰਕਲਪ ਦੇ ਟਾਕਰੇ ਉੱਤੇ ਆਰਥਿਕ

ਸੰਕਲਪ ਨੂੰ ਸਥੂਲ ਹੀ ਗਿਣਨਾ ਚਾਹੀਏ। ਇਸ ਪਉੜੀ ਦੇ ਬਿੰਬ ਦ੍ਰਿਸ਼ਟਾਂਤਾਂ, ਆਦਿਕ ਵਿੱਚ ਨਾ ਢਲੇ ਹੋਣ ਕਰਕੇ ਧਿਆਨ ਨੂੰ ਬਹੁਤਾ ਟੁੰਬਦੇ ਨਹੀਂ ਪਰ ਇਹ ਵਿਸ਼ੇ ਨੂੰ ਸਥੂਲ ਬਣਾ ਕੇ ਭਾਵੁਕਤਾ ਦੇ ਘੇਰੇ ਵਿਚ ਜ਼ਰੂਰ ਲਿਆਉਂਦੇ ਹਨ। ਦੂਸਰੇ ਇਸ ਪਉੜੀ ਦਾ ਰਸ ਇਸ ਵਿੱਚ ਇੱਕ ਨਮੂਨੇ ਦੇ ਪੰਜ ਵਾਰੀ ਦੁਹਰਾਏ ਜਾਣ ਕਰਕੇ ਪੈਦਾ ਹੋਇਆ ਹੈ। ਇਸ ਤਰ੍ਹਾਂ ਦਾ ਦੁਹਰਾ ਇੱਕ ਸੰਗੀਤਮਈ ਤਾਲ ਉਪਜਾਉਂਦਾ ਹੈ ਜੋ ਸੂਖਮ ਕੰਨਾਂ ਵਾਲੇ ਪਾਠਕਾਂ ਨੂੰ ਜ਼ਰੂਰ ਪੋਂਹਦਾ ਹੈ।

ਸੁਖਮਨੀ ਵਿੱਚ ਸੰਗੀਤਮਈ ਤਾਲ ਦਾ ਗੁਣ ਇਸ ਦੀ ਬਿੰਬਾਵਲੀ ਨਾਲੋਂ ਕਈ ਗੁਣਾਂ ਵਧੇਰੇ ਇਸ ਦੀ ਕਲਾ ਦਾ ਆਧਾਰ ਬਣਾਇਆ ਗਿਆ ਹੈ। ਗੁਰੂ ਅਰਜਨ ਸਾਹਿਬ ਨੇ ਵੱਖ-ਵੱਖ ਅਸ਼ਟਪਦੀਆਂ ਵਿਚ, ਇੱਕ ਨਮੂਨਾ ਛੱਡ ਕੇ ਦੂਜਾ, ਦੂਜਾ ਛੱਡ ਕੇ ਤੀਜਾ, ਤੀਜਾ ਛੱਡ ਕੇ ਚੌਥਾ, ਅਨੇਕਾਂ ਨਵੇਂ ਨਵੇਂ ਨਮੂਨੇ ਆਪਣੀ ਕਲਪਨਾ ਦੁਆਰਾ ਘੜੇ ਤੇ ਸੰਗੀਤ ਦਾ ਸੋਮਾ ਬਣਾਏ ਹਨ।

ਇੱਕੀਵੀਂ ਅਸ਼ਟਪਦੀ ਦੀਆਂ ਪਹਿਲੀਆਂ ਛੇ ਪਉੜੀਆਂ ਦੀ ਵਿਉਂਤ ਅਨੋਖੀ ਹੈ। ਇਸ ਵਿੱਚ ਹਰ ਪਉੜੀ ਵਿੱਚ ਚਾਰ ਪ੍ਰਸ਼ਨ ਹਨ ਪਰ ਉੱਤਰ ਕਿਸੇ ਦਾ ਵੀ ਨਹੀਂ, ਜਿਵੇਂ :

ਅਬਿਨਾਸੀ ਸੁਖ ਆਪਨ ਆਸਨ।।
ਤਹ ਜਨਮ ਮਰਨ ਕਹੁ ਕਹਾ ਬਿਨਾਸਨ।।
ਜਬ ਪੂਰਨ ਕਰਤਾ ਪ੍ਰਭੁ ਸੋਇ।।
ਤਬ ਜਮ ਕੀ ਤ੍ਰਾਸ ਕਹਹੁ ਕਿਸੁ ਹੋਇ।।
ਜਬ ਅਬਿਗਤ ਅਗੋਚਰ ਪ੍ਰਭ ਏਕਾ।।
ਤਬ ਚਿਤ੍ਰ ਗੁਪਤ ਕਿਸ ਪੂਛਤ ਲੇਖਾ।।
ਜਬ ਨਾਥ ਨਿਰੰਜਨ ਅਗੋਚਰ ਅਗਾਧੇ।।
ਤਬ ਕਉਨ ਛੁਟੇ ਕਉਨ ਬੰਧਨ ਬਾਧੇ।।
ਆਪਨ ਆਪ ਆਪ ਹੀ ਅਚਰਜਾ।।
ਨਾਨਕ ਆਪਨ ਰੂਪ ਆਪ ਹੀ ਉਪਰਜਾ।। (21/3)

ਇੱਥੇ ਇਹ ਕਹਿਣਾ ਦਰੁਸਤ ਨਹੀਂ ਕਿ ਹਰ ਜੋਟੇ ਦੀ ਦੂਸਰੀ ਤੁਕ ਵਿੱਚ ਜੋ ਪ੍ਰਸ਼ਨ ਹੈ, ਪਹਿਲੀ ਤੁਕ ਵਿੱਚ ਉਸ ਦਾ ਉੱਤਰ ਹੈ। ਇਨ੍ਹਾਂ ਪਉੜੀਆਂ ਵਿੱਚ ਪ੍ਰਸ਼ਨਾਂ ਦੀ ਲੜੀ ਹੈ ਪਰ ਪ੍ਰਸ਼ਨੋਤ੍ਰੀਆਂ ਦੀ ਨਹੀਂ। ਜੇ ਪ੍ਰਸ਼ਨੋਤ੍ਰੀਆਂ ਹੁੰਦੀਆਂ ਤਾਂ ਪ੍ਰਸ਼ਨ ਹਰ ਜੋਟੇ ਦੀ ਪਹਿਲੀ ਤੁਕ ਵਿਚ ਹੁੰਦਾ ਤੇ ਉੱਤਰ ਦੂਜੀ ਵਿਚ। ਇਨ੍ਹਾਂ ਜੋਟਿਆਂ ਵਿਚ ਆਈਆਂ ਦੋ ਦੋ ਤੁਕਾਂ ਇਕ ਦੂਜੇ ਨੂੰ ਸਾਂਵਿਆਂ ਕਰਦੀਆਂ ਹਨ ਪਰ ਆਪਣੇ ਵਿਸ਼ੇਸ਼ ਢੰਗ ਨਾਲ। ਪਹਿਲੀ ਤੁਕ ਵਿਚ ਦੈਵੀ ਏਕਤਾ ਦਾ ਮੰਡਣ ਹੈ ਤੇ ਦੂਜੀ ਵਿਚ ਦ੍ਵੈਤ ਆਦਿਕ ਦਾ ਖੰਡਣ। ਇਹ ਖੰਡਣ ਸਿੱਧਾ ਦੇਣ ਦੀ ਬਜਾਏ ਪ੍ਰਸ਼ਨ ਰੂਪ ਵਿਚ ਦਿੱਤਾ ਹੈ ਜਿਸ ਨਾਲ ਇਹ ਵਧੇਰੇ ਜ਼ੋਰਦਾਰ ਬਣ ਗਿਆ ਹੈ। ਸੋ ਇਹ ਪ੍ਰਸ਼ਨ ਕੇਵਲ ਇੱਕ ਸ਼ੈਲੀ ਦੀ ਵਿਧੀ ਹੈ, ਉੱਤਰ ਮੰਗਣ ਵਾਲਾ ਪ੍ਰਸ਼ਨ ਨਹੀਂ। ਪਰ ਇਹ ਸ਼ੈਲੀ ਅਪਨਾ ਕੇ ਗੁਰੂ ਅਰਜਨ ਨੇ ਆਪਣੀਆਂ ਜੋਟੇਦਾਰ ਤੁਕਾਂ ਨੂੰ ਤਾਲਬੱਧ ਕਰ ਲਿਆ ਤੇ ਸੰਗੀਤਮਈ ਬਣਾ ਦਿੱਤਾ ਹੈ।

ਸੱਚੀਆਂ ਪ੍ਰਸ਼ਨੋਤ੍ਰੀਆਂ ਦੀ ਕੋਈ ਸੂਚੀ ਤਾਂ ਸ਼ਾਇਦ ਸੁਖਮਨੀ ਵਿਚ ਲੱਭਣੀ ਕਠਨ ਹੋਵੇ ਪਰ ਹੇਠਲੀ ਪਉੜੀ ਦੇ ਪਹਿਲੇ ਚਾਰ ਜੋਟਿਆਂ ਵਿਚੋਂ ਹਰੇਕ ਜੋਟੇ ਦੀ ਪਹਿਲੀ ਤੁੱਕ ਨੂੰ ਅਸੀਂ ਪ੍ਰਸ਼ਨ ਦੀ ਤਰ੍ਹਾਂ ਪੜ੍ਹ ਸਕਦੇ ਹਾਂ। ਦੂਜੀ ਸਾਫ਼ ਤੌਰ ਉੱਤੇ ਉਸ ਦਾ ਉੱਤਰ ਹੈ :-

ਸਰਬ ਧਰਮ ਮਹਿ ਸ੍ਰੇਸਟ ਧਰਮੁ।।
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।।
ਸਗਲ ਕ੍ਰਿਆ ਮਹਿ ਊਤਮ ਕਿਰਿਆ।।
ਸਾਧ ਸੰਗਿ ਦੁਰਮਤਿ ਮਲੁ ਹਿਰਿਆ।।
ਸਗਲ ਉਦਮ ਮਹਿ ਉਦਮੁ ਭਲਾ।।
ਹਰਿ ਕਾ ਨਾਮੁ ਜਪਹੁ ਜੀਅ ਸਦਾ।।
ਸਗਲ ਬਾਨੀ ਮਹਿ ਅੰਮ੍ਰਿਤ ਬਾਨੀ।।
ਹਰਿ ਕੋ ਜਸੁ ਸੁਨਿ ਰਸਨ ਬਖਾਨੀ।।
ਸਗਲ ਥਾਨ ਤੇ ਓਹੁ ਊਤਮ ਥਾਨੁ।।
ਨਾਨਕ ਜਿਹ ਘਟਿ ਵਸੈ ਹਰਿ ਨਾਮੁ।। (3/8)

ਇਸੇ ਤਰ੍ਹਾਂ ਪੜ੍ਹਨ ਵੇਲੇ ਕਲਪਨਾ ਰਾਹੀਂ ਥੋਹੜਾ ਜਿਹਾ ਫ਼ਰਕ ਪਾਉਣ ਨਾਲ ਹੇਠਲੀ ਪਉੜੀ ਦੀਆਂ ਪਹਿਲੀਆਂ ਅੱਠ ਤੁਕਾਂ ਵੀ ਚਾਰ ਪ੍ਰਸ਼ਨੋਤ੍ਰੀਆਂ ਦਾ ਹੀ ਕੰਮ ਦੇਂਦੀਆਂ ਜਾਪਣਗੀਆਂ :-

ਚਾਰਿ ਪਦਾਰਥ ਜੇ ਕੋ ਮਾਗੈ।।
ਸਾਧ ਜਨਾ ਕੀ ਸੇਵਾ ਲਾਗੈ।।
ਜੇ ਕੋ ਆਪੁਨਾ ਦੂਖੁ ਮਿਟਾਵੈ।।
ਹਰਿ ਹਰਿ ਨਾਮੁ ਰਿਦੈ ਸਦ ਗਾਵੈ।।
ਜੇ ਕੋ ਅਪੁਨੀ ਸੋਭਾ ਲੋਰੈ।।
ਸਾਧ ਸੰਗਿ ਇਹ ਹਉਮੈ ਛੋਰੈ।।
ਜੇ ਕੋ ਜਨਮ ਮਰਣ ਤੇ ਡਰੈ।।
ਸਾਧ ਜਨਾ ਕੀ ਸਰਨੀ ਪਰੈ।।
ਜਿਸੁ ਜਨ ਕਉ ਪ੍ਰਭ ਦਰਸ ਪਿਆਸਾ।।
ਨਾਨਕ ਤਾ ਕੈ ਬਲਿ ਬਲਿ ਜਾਸਾ।। (3/5)

ਸੁਖਮਨੀ ਪੜ੍ਹਦਿਆਂ ਜਦ ਇਸ ਤਰ੍ਹਾਂ ਦੇ ਸੰਤੁਲਿਤ ਜੋਟੇ ਆਉਂਦੇ ਹਨ ਤਾਂ ਪਾਠਕ ਇਨ੍ਹਾਂ ਦੇ ਸੰਗੀਤ ਦਾ ਸਦਕਾ, ਜਿਸ ਨੂੰ ਵਿੱਚ ਵਿੱਚ ਆ ਰਹੇ ਬਿੰਬਾਂ ਤੋਂ ਟਪਕਦੀ ਭਾਵੁਕਤਾ ਪ੍ਰੋੜ੍ਹਤਾ ਦੇ ਦੀ ਹੈ, ਇੱਕ ਮੱਧਮ ਜਿਹੀ ਝੂਮ ਅਨੁਭਵ ਕਰਦਾ ਹੈ। ਭਾਵੇਂ ਇਸ ਬਾਣੀ ਵਿਚ ਬਾਰਹਮਾਹ ਤੁਖਾਰੀ ਵਰਗੀ ਸ਼ਹੁ ਸੁਹਾਗਣ ਦੀ ਬਿੰਬਾਵਲੀ ਤੇ ਪ੍ਰਕਿਰਤੀ ਦੀ ਵੰਨ-ਸੁਵੰਨੀ ਸੁੰਦਰਤਾ ਦਾ ਚਿੱਤਰਨ ਨਹੀਂ, ਪਰ ਅਜਿਹੇ ਸਾਧਨਾਂ ਦੇ ਬਿਨਾ ਵੀ ਇਹ ਪਾਠਕ ਨੂੰ ਆਪਣੇ ਜਾਦੂ ਨਾਲ ਕੀਲ ਲੈਂਦੀ ਹੈ। ਜਿਸ ਨੂੰ ਸੁਖਮਨੀ ਦਾ ਸ਼ਾਂਤੀ ਦਾ ਪ੍ਰਭਾਵ ਕਿਹਾ ਜਾਂਦਾ ਹੈ ਉਸਦਾ ਇੱਕ ਆਧਾਰ ਇਸ ਵਿਚ ਅੰਕਿਤ ਆਸ਼ਾਵਾਦ ਹੈ ਤੇ ਦੂਜਾ ਝੂਮਾਂ ਦੇਣ ਦੀ ਸਮਰੱਥਾ।

ਤੇਰ੍ਹਵੀਂ ਅਸ਼ਟਪਦੀ, ਤਕਰੀਬਨ ਸਾਰੀ, ਸੰਤਾਂ ਦੀ ਨਿੰਦਾ ਕਰਨ ਵਾਲੇ ਦਾ ਦੁਰਭਾਗ ਦਰਸਾਉਂਦੀ ਹੈ। ਸਤਰ ਬਾਅਦ ਸਤਰ ਉਸਨੂੰ ਮਿਲਣ ਵਾਲੇ ਦੰਡ ਦੇ ਨਵੇਂ ਪ੍ਰਮਾਣ ਦੇਂਦੀ ਜਾਂਦੀ ਹੈ

ਸੰਤ ਕੈ ਦੂਖਨਿ ਆਰਜਾ ਘਟੈ।।
ਸੰਤ ਕੈ ਦੂਖਨਿ ਜਮ ਤੇ ਨਹੀ ਛੂਟੈ।।

ਸੰਤ ਕੈ ਦੂਖਨਿ ਸੁਖੁ ਸਭੁ ਜਾਇ॥
ਸੰਤ ਕੈ ਦੂਖਨਿ ਨਰਕ ਮਹਿ ਪਾਇ॥ (13/1)

ਪਰ ਵਿੱਚ ਵਿੱਚ ਕਿਤੇ ਕਿਤੇ ਅਜਿਹੇ ਜੋਟੇ ਆ ਜਾਂਦੇ ਹਨ ਜਿਨ੍ਹਾਂ ਦੀਆਂ ਦੋ ਤੁਕਾਂ ਕਿਸੇ ਨਾ ਕਿਸੇ ਰਿਸ਼ਤੇ ਵਿਚ ਬੱਝ ਕੇ ਇਕ ਦੂਜੀ ਨੂੰ ਸਾਂਵਿਆਂ ਕਰਦੀਆਂ ਹਨ: -

(ੳ) ਸੰਤ ਕਾ ਦੋਖੀ ਅੰਤਰ ਤੇ ਥੋਥਾ॥
ਜਿਉ ਸਾਸ ਬਿਨਾ ਮਿਰਤਕ ਕੀ ਲੋਥਾ॥ (13/5)

(ਅ) ਸੰਤ ਕਾ ਦੋਖੀ ਇਉ ਬਿਲਲਾਇ॥
ਜਿਉ ਜਲ ਬਿਹੂਨ ਮਛੁਲੀ ਤੜਫੜਾਇ॥
ਸੰਤ ਕਾ ਦੋਖੀ ਭੂਖਾ ਨਹੀ ਰਾਜੈ॥
ਜਿਉ ਪਾਵਕੁ ਈਧਨਿ ਨਹੀ ਧ੍ਰਾਪੈ॥
ਸੰਤ ਕਾ ਦੋਖੀ ਛੁਟੈ ਇਕੇਲਾ॥
ਜਿਉ ਬੂਆੜੁ ਤਿਲੁ ਖੇਤ ਮਾਹਿ ਦੁਹੇਲਾ॥ (13/6)

ਇਨ੍ਹਾਂ ਜੋਟਿਆਂ ਦਾ ਨਮੂਨਾ ਕਾਰਨ-ਕਾਰਜ ਜਾਂ ਕਾਰਜ-ਫਲ ਵਾਲਾ ਨਹੀਂ, ਉਪਮਾਨ ਤੇ ਉਪਮੇਅ ਦਾ ਹੈ। ਹਰੇਕ ਉਪਮਾ ਅਲੰਕਾਰ ਵਿਚ ਬਿੰਬ ਜ਼ਰੂਰ ਹਨ ਪਰ ਹਰੇਕ ਜੋਟੇ ਦੀ ਸੁੰਦਰਤਾ ਬਿੰਬਾਂ ਨਾਲੋਂ ਕਿਤੇ ਜ਼ਿਆਦਾ ਉਪਮਾਨ ਤੇ ਉਪਮੇਅ ਦੇ ਸਾਂਵੇਂਪਣ ਵਿਚ ਹੈ। ਹੇਠਲੇ ਜੋਟੇ ਵਿਚ ਉਪਮਾਨ ਤੇ ਉਪਮੇਅ ਦਾ ਰਿਸ਼ਤਾ ਨਹੀਂ, ਇਸ ਦੀ ਪਹਿਲੀ ਤੁਕ ਵਿਚ ਇਕ ਵਿਸ਼ੇਸ਼ ਕਥਨ ਹੈ, ਦੂਜੀ ਵਿਚ ਉਸ ਵਿਸ਼ੇਸ਼ ਦਾ ਸਾਧਾਰਨੀਕਰਨ ਹੈ :-

ਸੰਤ ਕੈ ਦੋਖਿ ਨ ਤ੍ਰਿਸਟੈ ਕੋਇ॥
ਜੈਸਾ ਭਾਵੈ ਤੈਸਾ ਕੋਈ ਹੋਇ॥ (13/7)

ਇਥੇ ਦੂਸਰੀ ਤੁਕ ਵਿੱਚ ਇਸ ਜੋਟੇ ਦੀ ਪਹਿਲੀ ਤੁਕ ਦਾ ਹੀ ਨਹੀਂ, ਸਾਰੀ ਅਸ਼ਟਪਦੀ ਦਾ ਹੀ ਮਾਨੋ ਨਿਚੋੜ ਹੈ। ਇਸ ਨਿਚੋੜ ਨੂੰ ਹੋਰ ਉਘਾੜਨ ਵਾਸਤੇ ਅਗਲੀਆਂ ਦੋ ਤੁਕਾਂ ਇਸੇ ਸੰਕਲਪ ਨੂੰ ਦੁਹਰਾਉਂਦੀਆਂ ਹਨ :-

ਪਇਆ ਕਿਰਤੁ ਨ ਮੇਟੈ ਕੋਇ॥
ਨਾਨਕ ਜਾਨੈ ਸਚਾ ਸੋਇ॥ (13/7)

ਸਾਰੀ ਪਉੜੀ ਵਿਚ ਸੰਤ ਦੇ ਨਿੰਦਕ ਦਾ ਭਰਪੂਰ ਖੰਡਣ ਕਰਨ ਉਪ੍ਰੰਤ ਗੁਰੂ ਅਰਜਨ ਸਾਹਿਬ ਉਸ ਦੇ ਦੋਸ਼ ਤੇ ਦੰਡ ਦੋਹਾਂ ਨੂੰ ਨਿਰੰਕਾਰ ਦੇ ਹੁਕਮ ਅਧੀਨ ਵਾਪਰ ਰਹੇ ਦਰਸਾਉਂਦੇ ਹਨ। ਇਹ ਅਜੀਬ ਮੋੜ ਹੈ! ਕੀ ਉਹ ਇਹ ਨਹੀਂ ਚਾਹੁੰਦੇ ਕਿ ਪਾਠਕਾਂ ਦੀ ਘ੍ਰਿਣਾ ਸੰਤਾਂ ਦੇ ਦੋਖੀ ਉੱਤੇ ਕੇਂਦਰਿਤ ਹੋਵੇ ? ਉਹ ਕਦਮ-ਬਕਦਮ ਬਲਵਾਨ ਹੋ ਰਹੀ ਘ੍ਰਿਣਾ ਨੂੰ ਇਕ ਨਵੇਂ ਚੌਖਟੇ ਵਿਚ ਜੜ ਕੇ ਨਵੀਂ ਰੰਗਤ ਦੇਂਦੇ ਹਨ। ਨਿਰੰਕਾਰ ਚਾਹੇ ਤਾਂ ਸੰਤਾਂ ਦੁਆਰਾ ਸੰਤ-ਦੋਖੀ ਨੂੰ ਵੀ ਖਿਮਾ ਕਰਕੇ ਸਿੱਧੇ ਰਾਹ ਪਾ ਸਕਦਾ ਹੈ। ਇਹ ਤਾਰ ਗੁਰੂ ਸਾਹਿਬ ਨੇ ਪਹਿਲੀਆਂ ਪੰਜ ਪਉੜੀਆਂ ਦੇ ਅੰਤ ਉੱਤੇ ਵੀ ਪੰਜ ਵਾਰ ਟੁਣਕਾਈ ਹੈ। ਹਰ ਪਉੜੀ ਦੀਆਂ ਅੱਠ ਜਾਂ ਨੌਂ ਤੁਕਾਂ ਵਿੱਚ ਸੰਤ-ਦੋਖੀ ਦਾ ਖੰਡਣ ਕਰਨ ਉਪ੍ਰੰਤ ਉਹ ਅੰਤਲੀਆਂ ਇੱਕ ਜਾਂ ਦੋ ਤੁਕਾਂ ਵਿਚ ਕਾਂਟਾ ਬਦਲ ਜਾਂਦੇ ਹਨ :-

(ੳ) ਸੰਤ ਕ੍ਰਿਪਾਲ ਕ੍ਰਿਪਾ ਜੇ ਕਰੈ॥

ਨਾਨਕ ਸੰਤ ਸੰਗਿ ਨਿੰਦਕੁ ਭੀ ਤਰੈ॥(13/1)

(ਅ) ਸੰਤ ਦੋਖੀ ਕਾ ਥਾਉ ਕੋ ਨਾਹਿ॥

ਨਾਨਕ ਸੰਤ ਭਾਵੈ ਤਾ ਓਇ ਭੀ ਗਤਿ ਪਾਹਿ॥ (13/2)

(ੲ) ਸੰਤ ਕੀ ਨਿੰਦਾ ਦੋਖ ਮਹਿ ਦੋਖੁ॥

ਨਾਨਕ ਸੰਤ ਭਾਵੈ ਤਾ ਉਸ ਕਾ ਭੀ ਹੋਇ ਮੋਖੁ॥ (13/3)

(ਸ) ਸੰਤ ਕੇ ਦੋਖੀ ਕਉ ਨਾਹੀ ਠਾਉ॥

ਨਾਨਕ ਸੰਤ ਭਾਵੈ ਤਾ ਲਏ ਮਿਲਾਏ॥ (13/4)

(ਹ) ਸੰਤ ਕੇ ਦੋਖੀ ਕਉ ਅਵਰੁ ਨ ਰਾਖਨਹਾਰੁ॥

ਨਾਨਕ ਸੰਤ ਭਾਵੈ ਤਾ ਲਏ ਉਬਾਰਿ॥ (13/5)

ਛੇਵੀਂ ਪਉੜੀ ਦੇ ਅਖੀਰ ਉੱਤੇ ਉਹ ਸੰਤ ਦੀ ਬਜਾਏ ਸਿੱਧਾ ਨਿਰੰਕਾਰ ਵੱਲ ਸੰਕੇਤ ਕਰਦੇ ਹਨ :-

(ਕ) ਕਿਰਤੁ ਨਿੰਦਕ ਕਾ ਧੁਰਿ ਹੀ ਪਇਆ॥

ਨਾਨਕ ਜੋ ਤਿਸੁ ਭਾਵੈ ਸੋਈ ਥਿਆ॥ (13/6)

ਸਤਵੀਂ ਪਉੜੀ ਦੇ ਅੰਤ ਉੱਤੇ ਵੀ ਸੰਤ ਦੋਖੀ ਦੀ ਹੋਣੀ 'ਸਚਾ ਸੋਇ' ਦੀ ਝੋਲੀ ਪਾਈ ਹੈ ਜੋ ਉੱਪਰ ਅਸੀਂ ਦੇਖ ਆਏ ਹਾਂ। ਇਸ ਤੋਂ ਬਾਅਦ ਅੱਠਵੀਂ ਪਉੜੀ ਵਿਚ ਸੰਤ ਦਾ ਜ਼ਿਕਰ ਉੱਕਾ ਹੀ ਬੰਦ ਕਰਕੇ ''ਪ੍ਰਭ ਕੀ ਉਸਤਤਿ'' ਸ਼ੁਰੂ ਕਰ ਦਿੱਤੀ ਹੈ :-

ਸਭ ਘਟ ਤਿਸ ਕੇ ਓਹੁ ਕਰਨੈਹਾਰੁ॥

ਸਦਾ ਸਦਾ ਤਿਸ ਕਉ ਨਮਸਕਾਰੁ॥

ਪ੍ਰਭ ਕੀ ਉਸਤਤਿ ਕਰਹੁ ਦਿਨੁ ਰਾਤਿ॥

ਤਿਸਹਿ ਧਿਆਵਹੁ ਸਾਸਿ ਗਿਰਾਸਿ॥

ਸਭੁ ਕਛੁ ਵਰਤੈ ਤਿਸ ਕਾ ਕੀਆ॥

ਜੈਸਾ ਕਰੇ ਤੈਸਾ ਕੋ ਥੀਆ॥

ਅਪਨਾ ਖੇਲੁ ਆਪਿ ਕਰਨੈਹਾਰੁ॥

ਦੂਸਰ ਕਉਨੁ ਕਹੈ ਬੀਚਾਰੁ॥

ਜਿਸ ਨੋ ਕ੍ਰਿਪਾ ਕਰੈ ਤਿਸੁ ਆਪਨ ਨਾਮੁ ਦੇਇ॥

ਬਡਭਾਗੀ ਨਾਨਕ ਜਨ ਸੇਇ॥ (13/8)

ਉਪਰਲੀ ਨਜ਼ਰੇ ਦੇਖਿਆਂ ਇਹ ਪਉੜੀ ਸੰਤ ਦੇ ਦੋਖੀ ਦੀ ਅਸ਼ਟਪਦੀ ਵਿੱਚ ਓਪਰੀ ਜਿਹੀ ਤੇ ਵਾਧੂ ਲੱਗਦੀ ਹੈ ਪਰ ਡੂੰਘੀ ਨਜ਼ਰ ਨਾਲ ਦੇਖਿਆਂ ਇਸੇ ਵਿਚ ਸਾਰੀ ਅਸ਼ਟਪਦੀ ਦੇ ਵਿਸ਼ੇ ਦੀ ਕੁੰਜੀ ਹੈ। ਇਸ ਅਸ਼ਟਪਦੀ ਦਾ ਸਾਰਾ ਵਿਸ਼ਾ ਸੰਤ-ਦੋਖੀ ਦਾ ਖੰਡਣ ਹੀ ਨਹੀਂ, ਨਿਰੰਕਾਰ ਦੇ ਹੁਕਮ ਤੇ ਮਿਹਰ ਦਾ ਮੰਡਣ ਵੀ ਹੈ। ਇਹੀ ਦੂਜਾ ਵਿਸ਼ਾ ਇਸ ਤੋਂ ਪਹਿਲੀਆਂ ਦੋ ਅਸ਼ਟਪਦੀਆਂ ਵਿਚ ਨਿਖਾਰਿਆ ਗਿਆ ਹੈ ਤੇ ਇਸ ਵਿਚ ਜਾਰੀ ਹੈ। ਇਸ ਅਸ਼ਟਪਦੀ ਵਿਚ ਜਿਸ ਤਰੀਕੇ ਨਾਲ ਇਸ ਵਿਸ਼ੇ ਦੀ ਵਿਉਂਤ ਕੀਤੀ ਗਈ ਹੈ, ਗਹੁ ਨਾਲ ਦੇਖਿਆਂ ਹੀ ਉਸ ਦੀ ਸਮਝ ਆ ਸਕਦੀ ਹੈ। ਸੰਤ ਦਾ ਨਿੰਦਕ ਬਹੁਤ ਨੀਚ ਹੈ ਤੇ ਘੋਰ ਦੰਡ ਦਾ ਭਾਗੀ ਹੈ ਪਰ ਦੈਵੀ ਦਇਆ ਉਸ ਦੇ ਦੋਸ਼ ਤੋਂ ਵੀ

ਬਲਵਾਨ ਹੈ ਤੇ ਉਸ ਉੱਤੇ ਭਾਰੂ ਹੈ। ਦੈਵੀ ਦਇਆ ਦੀ ਮਹਾਨ ਸ਼ਕਤੀ ਦ੍ਰਿੜ੍ਹ ਕਰਾਉਣ ਦੀ ਇਹ ਉੱਤਮ ਜੁਗਤੀ ਹੈ। ਜਿੰਨਾ ਵੱਡਾ ਕੋਈ ਦੋਸ਼ੀ ਓਨੀ ਵੱਡੀ ਉਸ ਨੂੰ ਖ਼ਿਮਾ ਕਰ ਦੇਣ ਵਾਲੀ ਦਇਆ।

ਜੇ ਪਹਿਲੀਆਂ ਸੱਤ ਪਉੜੀਆਂ ਵਿਚ ਨਿਰਾ ਸੰਤ-ਦੋਖੀ ਦਾ ਖੰਡਣ ਹੁੰਦਾ ਤੇ ਅੱਠਵੀਂ ਵਿਚ ਚਾਨਚੱਕ ਵਿਸ਼ਾ ਬਦਲ ਜਾਂਦਾ ਤਾਂ ਪਾਠਕ ਨੂੰ ਧੱਕਾ ਜਿਹਾ ਲੱਗਦਾ। ਗੁਰੂ ਸਾਹਿਬ ਹਰ ਪਉੜੀ ਦੇ ਅੰਤ ਉੱਤੇ ਦੈਵੀ ਦਇਆ ਵੱਲ ਸੰਕੇਤ ਕਰੀ ਜਾਂਦੇ ਹਨ ਤਾਂ ਕਿ ਪਾਠਕ ਦਾ ਧਿਆਨ ਸੰਤ-ਦੋਖੀ ਉੱਤੇ ਹੀ ਕੇਂਦਰਿਤ ਨਾ ਹੋਵੇ, ਸੰਤ ਜਾਂ ਨਿਰੰਕਾਰ ਵੱਲ ਵੀ ਮੁੜਦਾ ਰਹੇ। ਇਹ ਸੁਰ ਪਹਿਲੋਂ ਮੱਧਮ ਰਹਿੰਦੀ ਹੈ ਪਰ ਜਦ ਸੱਤ ਪਉੜੀਆਂ ਵਿਚ ਦੁਹਰਾਈ ਜਾ ਕੇ ਇਸ ਦਾ ਤਾਲ ਦੀਰਘ ਹੋ ਜਾਂਦਾ ਹੈ ਤਾਂ ਅੱਠਵੀਂ ਵਿਚ ਇਸੇ ਨੂੰ ਉੱਚੀ ਸੁਰ ਵਿਚ ਅਲਾਪਿਆ ਗਿਆ ਹੈ। ਇਵੇਂ ਸੰਤ-ਦੋਖੀ ਦਾ ਖੰਡਣ ਦੈਵੀ ਦਇਆ ਦੇ ਚੌਖਟੇ ਵਿਚ ਜੜਿਆ ਜਾ ਕੇ ਆਪਣਾ ਸਹੀ ਰੋਲ ਅਦਾ ਕਰਦਾ ਹੈ। ਇਸ ਖੰਡਣ ਦਾ ਪ੍ਰਯੋਜਨ ਦੈਵੀ ਦਇਆ ਦੇ ਮਹੱਤ੍ਵ ਨੂੰ ਚਮਕਾਉਣਾ ਹੈ। ਜਦ ਸਾਰੀ ਅਸ਼ਟਪਦੀ ਦੇ ਵਸਤੂ ਨੂੰ ਇਸ ਦ੍ਰਿਸ਼ਟੀਕੋਣ ਤੋਂ ਦੇਖਿਆ ਜਾਏ ਤਾਂ ਗੁਰੂ ਅਰਜਨ ਸਾਹਿਬ ਦੀ ਵਿਉਂਤ ਪਾਠਕਾਂ ਦੀ ਪ੍ਰਸ਼ੰਸਾ ਜਿੱਤਦੀ ਹੈ। ਉਹ ਪਹਿਲੋਂ ਸਾਰੇ ਵਸਤੂ ਨੂੰ ਕਲਪਨਾ ਹੇਠ ਲਿਆ ਕੇ ਇਸ ਲਈ ਇੱਕ ਢੁਕਵੀਂ ਵਿਉਂਤ ਸੋਚਦੇ ਹਨ ਤੇ ਫੇਰ ਅਸ਼ਟਪਦੀ ਲਿਖਦੇ ਹਨ। ਉਂਜ ਕਾਵਿਕ ਰਚਨਾ ਨੂੰ ਇਸ ਤਰ੍ਹਾਂ ਦੀ ਵਿਉਂਤਬੰਦੀ ਦਾ ਕੇਂਦਰ ਦਰਸਾਉਣਾ ਆਲੋਚਨਾ ਦੀ ਸਹੂਲਤ ਲਈ ਹੀ ਹੈ, ਨਹੀਂ ਤਾਂ ਰਚਨਾਤਮਿਕ ਪ੍ਰਕਿਰਿਆ ਸਹਿਜ-ਸੁਭਾ ਹੀ ਢੁਕਵੀਆਂ ਵਿਉਂਤਾਂ ਜਾਣਦੀ ਹੁੰਦੀ ਹੈ।

ਲਗ-ਪਗ ਤੇਰ੍ਹਵੀਂ ਅਸ਼ਟਪਦੀ ਵਰਗੀ ਵਿਉਂਤ ਹੀ ਬਾਰ੍ਹਵੀਂ ਅਸ਼ਟਪਦੀ ਵਿੱਚ ਵਰਤੀ ਗਈ ਹੈ। ਇਸ ਦੀਆਂ ਪਹਿਲੀਆਂ ਚਾਰ ਪਉੜੀਆਂ ਵਿੱਚ ਵਿਭਿੰਨ ਪਰਕਾਰ ਦੇ ਹੰਕਾਰੀ ਮਨੁੱਖਾਂ ਦਾ ਵੇਰਵਾ ਹੈ ਜਿਸ ਤੋਂ ਅਨੁਮਾਨ ਬਣਦਾ ਹੈ ਕਿ ਇਸ ਦਾ ਅਸਲ ਵਿਸ਼ਾ ਹਉਮੈ ਦਾ ਖੰਡਣ ਹੈ। ਇਸ ਦੀਆਂ ਪਹਿਲੀਆਂ ਦੋ ਪਉੜੀਆਂ ਪਿੱਛੇ ਆ ਚੁੱਕੀਆਂ ਹਨ, ਤੀਜੀ ਇਹ ਹੈ :-

ਕੋਟਿ ਕਰਮ ਕਰੈ ਹਉ ਧਾਰੇ॥
ਸ੍ਰਮੁ ਪਾਵੈ ਸਗਲੇ ਬਿਰਥਾਰੇ॥
ਅਨਿਕ ਤਪਸਿਆ ਕਰੇ ਅਹੰਕਾਰ॥
ਨਰਕ ਸੁਰਗ ਫਿਰਿ ਫਿਰਿ ਅਵਤਾਰ॥
ਅਨਿਕ ਜਤਨ ਕਰਿ ਆਤਮ ਨਹੀ ਦ੍ਰਵੈ॥
ਹਰਿ ਦਰਗਹ ਕਹੁ ਕੈਸੇ ਗਵੈ॥
ਆਪਸ ਕਉ ਜੋ ਭਲਾ ਕਹਾਵੈ॥
ਤਿਸਹਿ ਭਲਾਈ ਨਿਕਟਿ ਨ ਆਵੈ॥
ਸਰਬ ਕੀ ਰੇਨ ਜਾ ਕਾ ਮਨੁ ਹੋਇ॥
ਕਹੁ ਨਾਨਕ ਤਾ ਕੀ ਨਿਰਮਲ ਸੋਇ॥ (12/3)

ਇੱਥੇ ਪਹਿਲੇ ਦੋ ਜੋਟਿਆਂ ਵਿੱਚ ਕਰਮਕਾਂਡ ਤੇ ਤੱਪਸਿਆ ਕਰਨ ਵਾਲੇ ਪਰ ਇਨ੍ਹਾਂ ਦਾ ਗੁਣ ਨਿਰੰਕਾਰ ਨੂੰ ਨਹੀਂ, ਆਪਣੇ ਆਪ ਨੂੰ ਦੇਣ ਵਾਲਿਆਂ ਦੀ ਮਿਹਨਤ ਨਿਸਫਲ ਜਾਂਦੀ ਦਰਸਾਈ ਹੈ। ਨੇਕੀ ਜਾਂ ਦੁਖੀਆਂ ਦੀ ਸੇਵਾ ਮਨ ਵਿਚ ਦਇਆ ਵਸਾ ਕੇ ਨਾ ਕੀਤੀ ਜਾਏ ਤਾਂ ਉਸ ਨਾਲ ਹਿਰਦਾ ਤਾਂ ਕੋਮਲ ਹੁੰਦਾ ਨਹੀਂ, ਉਲਟਾ ਹੰਕਾਰ ਵਧਦਾ ਹੈ। ਅਸਲ ਨੇਕੀ ਉਹ ਹੈ ਜਿਹੜੀ ਨਿਮਰਤਾ ਵਧਾਵੇ

ਤਾਂ ਕਿ ਕਰਨ ਵਾਲਾ ਦੂਜੇ ਮਨੁੱਖਾਂ ਤੋਂ ਆਪਣੇ ਆਪ ਨੂੰ ਉੱਚਾ ਪ੍ਰਤੀਤ ਕਰਕੇ ਉਨ੍ਹਾਂ ਤੋਂ ਮਾਨਸਿਕ ਦੂਰੀ ਪੈਦਾ ਨਾ ਕਰੇ, ਸਗੋਂ ਉਨ੍ਹਾਂ ਨਾਲ ਮਾਨਵੀ ਰਿਸ਼ਤੇ ਵਿਚ ਬੱਝੇ। "ਸਰਬ ਕੀ ਰੇਨ" ਦੇ ਅਸੂਲ ਵਿੱਚ ਸੱਚੇ ਮਾਨਵਵਾਦ ਦੀ ਸਪਿਰਿਟ ਝਲਕਦੀ ਹੈ। ਹਉਮੈ ਦੀ ਬਿਰਤੀ ਦੇ ਤਿਆਗ ਤੇ ਮਾਨਵਵਾਦ ਦੇ ਗ੍ਰਹਿਣ ਦੀ ਪ੍ਰੇਰਨਾ ਅਜਿਹੇ ਕੀਮਤੀ ਤੱਤ ਹਨ ਕਿ ਇਸ ਅਸ਼ਟਪਦੀ ਦੇ ਇਨ੍ਹਾਂ ਵਿਸ਼ਿਆਂ ਨੂੰ ਪਾਠਕ ਬਹੁਤ ਪ੍ਰਸੰਸਾ ਨਾਲ ਪੜ੍ਹਦਾ ਹੈ ਤੇ ਚਾਰ ਪਉੜੀਆਂ ਤੱਕ ਇਨ੍ਹਾਂ ਦੀ ਪ੍ਰੋੜ੍ਹਤਾ ਹੁੰਦੀ ਦੇਖ ਕੇ ਤਸੱਲੀ ਮਹਿਸੂਸ ਕਰਦਾ ਹੈ। ਪੰਜਵੀਂ ਪਉੜੀ ਇਸੇ ਤਰ੍ਹਾਂ ਦੇ ਵਿਸ਼ੇ, ਅਰਥਾਤ ਮਾਇਆਧਾਰੀ ਕਿਸਮ ਦੇ ਸੰਸਾਰੀ ਮਨੁੱਖ ਦੇ ਵਰਣਨ ਨਾਲ ਸ਼ੁਰੂ ਹੁੰਦੀ ਹੈ ਪਰ ਵਿਚਕਾਰੋਂ ਨਵਾਂ ਰੁਖ ਫੜ ਲੈਂਦੀ ਹੈ :-

ਸਹਸ ਖਟੇ ਲਖ ਕਉ ਉਠਿ ਧਾਵੈ॥
ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥
ਅਨਿਕ ਭੋਗ ਬਿਖਿਆ ਕੇ ਕਰੈ॥
ਨਹ ਤ੍ਰਿਪਤਾਵੈ ਖਪਿ ਖਪਿ ਮਰੈ॥
ਬਿਨਾ ਸੰਤੋਖ ਨਹੀ ਕੋਊ ਰਾਜੈ॥
ਸੁਪਨ ਮਨੋਰਥ ਬ੍ਰਿਥੇ ਸਭ ਕਾਜੈ॥
ਨਾਮ ਰੰਗਿ ਸਰਬ ਸੁਖੁ ਹੋਇ॥
ਬਡਭਾਗੀ ਕਿਸੈ ਪਰਾਪਤਿ ਹੋਇ॥
ਕਰਨ ਕਰਾਵਨ ਆਪੇ ਆਪਿ॥
ਸਦਾ ਸਦਾ ਨਾਨਕ ਹਰਿ ਜਾਪਿ॥ (12/5)

ਅੱਧੀ ਅਸ਼ਟਪਦੀ ਵਿਚ ਸੰਸਾਰੀ ਕੀਮਤਾਂ ਲਈ ਦੌੜ-ਧੂਪ, ਉਨ੍ਹਾਂ ਦੀ ਪ੍ਰਾਪਤੀ ਤੇ ਪ੍ਰਾਪਤੀ ਦੇ ਹੰਕਾਰ ਦੀ ਨਿਖੇਧੀ ਤੋਂ ਬਾਅਦ ਇਸ ਪਉੜੀ ਦੀਆਂ ਅੰਤਲੀਆਂ ਤੁਕਾਂ ਵਿਚ ਸਾਰੇ ਜੀਵਨ ਦੀ ਵਾਗ-ਡੋਰ ਆਪਣੇ ਹੱਥ ਰੱਖਣ ਵਾਲੇ ਨਿਰੰਕਾਰ ਦੀ ਮਹਿਮਾ ਸ਼ੁਰੂ ਕਰ ਦਿੱਤੀ ਹੈ ਜਿਸ ਦਾ ਮੰਤਵ ਉਸ ਦੇ ਸਿਮਰਨ ਦੀ ਪ੍ਰੇਰਨਾ ਦੇਣਾ ਹੈ। ਇਹੀ ਵਿਸ਼ਾ ਅਗਲੀਆਂ ਤਿੰਨਾਂ ਪਉੜੀਆਂ ਵਿਚ ਚੱਲਦਾ ਹੈ। ਵਿਸ਼ੇ ਦਾ ਇਸ ਤਰ੍ਹਾਂ ਦਾ ਪਰਿਵਰਤਨ ਜਿਸ ਵਿਚ ਅਚਾਨਕ ਮਨੁੱਖ ਦੀ ਬਜਾਏ ਨਿਰੰਕਾਰ ਪਾਠਕ ਦੇ ਧਿਆਨ ਦਾ ਕੇਂਦਰ ਬਣ ਜਾਂਦਾ ਹੈ, ਸੁਖਮਨੀ ਵਿਚ ਬਹੁਤ ਵਾਰੀ ਦ੍ਰਿਸ਼ਟੀਗੋਚਰ ਹੁੰਦਾ ਹੈ। ਇਹ ਪਰਿਵਰਤਨ ਕਿਉਂ ਕੀਤਾ ਜਾਂਦਾ ਹੈ ? ਇਸ ਪ੍ਰਸ਼ਨ ਦਾ ਉੱਤਰ ਲੱਭਣ ਵਾਸਤੇ ਤਾਂ ਸਾਰੀਆਂ ਅਸ਼ਟਪਦੀਆਂ ਦੇ ਡੂੰਘੇ ਅਧਿਐਨ ਦੀ ਲੋੜ ਹੈ ਪਰ ਸੁਖਮਨੀ ਦੇ ਸਰਸਰੀ ਪਾਠ ਤੋਂ ਜੋ ਸੁਝਾ ਮਿਲਦਾ ਹੈ ਉਹ ਇਹ ਹੈ ਕਿ ਗੁਰੂ ਅਰਜਨ ਸਾਹਿਬ ਪਾਠਕ ਦੇ ਧਿਆਨ ਨੂੰ ਵੱਧ ਤੋਂ ਵੱਧ ਸਮਾਂ ਨਾਮ ਸਿਮਰਨ ਉੱਤੇ ਟਿਕਾਈ ਰੱਖਣਾ ਚਾਹੁੰਦੇ ਹਨ। ਪਰ ਜੇ ਉਹ ਸਾਰੀ ਬਾਣੀ ਵਿਚ ਨਾਮ ਦਾ ਸਿੱਧਾ ਜਾਂ ਕਾਵਿਮਈ ਉਪਦੇਸ਼ ਦੇਈ ਜਾਂਦੇ ਤਾਂ ਸੁਭਾਵਿਕ ਸੀ ਪਾਠਕ ਨੂੰ ਕੁਝ ਅਕਾਵਾਂਪਣ ਪ੍ਰਤੀਤ ਹੁੰਦਾ। ਇਸ ਅਕਾਵੇਂਪਣ ਨੂੰ ਦੂਰ ਕਰਨ ਲਈ ਉਹ ਨਾਮ ਦਾ ਜ਼ਿਕਰ ਛੱਡ ਕੇ ਹੋਰ ਤਰ੍ਹਾਂ ਦੇ ਜ਼ਿਕਰ ਛੇੜਦੇ ਹਨ ਪਰ ਫੇਰ ਵੀ ਹਰੇਕ ਵਿਸ਼ੇ ਨੂੰ ਇਧਰੋਂ ਉਧਰੋਂ ਘੇਰ ਕੇ ਨਾਮ ਵੱਲ ਲੈ ਆਉਂਦੇ ਹਨ। ਜਿਸ ਤਰ੍ਹਾਂ ਪਿੱਛੇ ਵੀ ਸੰਕੇਤ ਕੀਤਾ ਜਾ ਚੁੱਕਾ ਹੈ ਉਹ ਸਾਰੀ ਸੁਖਮਨੀ ਵਿਚ ਇੱਕੋ ਵਿਸ਼ੇ ਨੂੰ ਕੇਂਦਰ ਵਿਚ ਰੱਖਦੇ ਹੋਏ ਇਸ ਦੀ ਵਸਤੂ ਵਿਚ ਕਾਫ਼ੀ ਵੰਨਗੀ ਲਿਆਉਂਦੇ ਜਾਂਦੇ ਹਨ। ਪਹਿਲੇ ਕਾਂਡ ਵਿਚ ਅਸੀਂ ਸੁਖਮਨੀ ਦੇ ਵਿਸ਼ੇ ਨੂੰ ਚਾਰ ਅੰਗਾਂ ਵਿਚ ਵੰਡਿਆ ਸੀ- ਸੱਚ, ਹੁਕਮ, ਨਾਮ ਤੇ ਅਨੰਦ। ਇਹ ਚਾਰੇ ਵਿਸ਼ੇ ਇੱਕ

ਦੂਜੇ ਨਾਲ ਸੰਘਣੀ ਤਰ੍ਹਾਂ ਜੁੜੇ ਹੋਏ ਹਨ। ਇੱਕ ਤੋਂ ਦੂਜੇ ਤੱਕ ਪਹੁੰਚਣਾ ਬਿਲਕੁਲ ਸਹਿਲ ਹੈ, ਜਿਵੇ ਜੰਗੀ ਵਾਰ ਵਿਚ ਸੂਰਮੇ ਤੋਂ ਹਥਿਆਰਾਂ ਤੱਕ, ਹਥਿਆਰਾਂ ਤੋਂ ਨਗਾਰਿਆਂ ਤੱਕ, ਨਗਾਰਿਆਂ ਤੋਂ ਰਣਭੂਮੀ ਦੇ ਦ੍ਰਿਸ਼ਾਂ ਤੱਕ ਤੇ ਇਨ੍ਹਾਂ ਦ੍ਰਿਸ਼ਾਂ ਤੋਂ (ਸੂਰਮਿਆਂ ਦੇ) ਟਾਕਰਿਆਂ ਤੱਕ। ਗੁਰੂ ਅਰਜਨ ਸਾਹਿਬ ਭਾਵੇਂ ਕਿਸੇ ਪਾਸਿਓਂ ਸ਼ੁਰੂ ਕਰਨ ਉਹ ਪਹੁੰਚਦੇ ਇੱਕੋ ਥਾਂ ਹਨ। ਮਿਸਾਲ ਦੇ ਤੌਰ ਉੱਤੇ ਪਹਿਲੀ ਅਸ਼ਟਪਦੀ ਵਿੱਚ ਉਨ੍ਹਾਂ ਨੇ ਤਕਰੀਬਨ ਸਾਰੀਆਂ ਤੁਕਾਂ ਵਿਚ ਪ੍ਰਭੂ ਦੇ ਸਿਮਰਨ ਦੇ ਲਾਭ ਦੱਸੇ ਹਨ ਤੇ ਅੱਠਵੀਂ ਅਸ਼ਟਪਦੀ ਦੀ ਤਕਰੀਬਨ ਹਰ ਤੁਕ ਵਿੱਚ ਬ੍ਰਹਮ-ਗਿਆਨੀ ਦੇ ਗੁਣ ਵਰਣਨ ਕੀਤੇ ਹਨ। ਪਰ ਭਾਵੇਂ ਪਹਿਲੀ ਨੂੰ ਸਿਮਰਨ ਦੇ ਨੁਕਤੇ ਤੋਂ ਲਿਆ ਹੈ ਤੇ ਅੱਠਵੀਂ ਨੂੰ ਸਿਮਰਨ ਕਰਨ ਵਾਲੇ ਦੇ ਨੁਕਤੇ ਤੋਂ, ਦੋਹਾਂ ਵਿਚ ਗੱਲਾਂ ਲਗ-ਪਗ ਇੱਕੋ ਜਿਹੀਆਂ ਹਨ। ਬ੍ਰਹਮ-ਗਿਆਨੀ ਦੇ ਜੋ ਗੁਣ, ਪ੍ਰਾਪਤੀਆਂ ਤੇ ਸੁੱਖ ਅੱਠਵੀਂ ਅਸ਼ਟਪਦੀ ਵਿੱਚ ਵਰਣਿਤ ਹਨ, ਓਹੋ ਜਿਹੀਆਂ ਹੀ ਨਾਮ ਸਿਮਰਨ ਦੇ ਲਾਭਾਂ ਦੀ ਸ਼ਕਲ ਵਿਚ ਪਹਿਲੀ ਅਸ਼ਟਪਦੀ ਵਿੱਚ ਬਿਆਨੀਆਂ ਗਈਆਂ ਹਨ :-

(ੳ) ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ।।(1/3)
ਬ੍ਰਹਮ ਗਿਆਨੀ ਕਾ ਭੋਜਨੁ ਗਿਆਨ।।
ਨਾਨਕ ਬ੍ਰਹਮ ਗਿਆਨੀ ਕਾ ਬ੍ਰਹਮ ਧਿਆਨੁ।। (8/3)
(ਅ) ਪ੍ਰਭ ਕੈ ਸਿਮਰਨਿ ਹੋਇ ਸੁ ਭਲਾ।।
ਪ੍ਰਭ ਕੈ ਸਿਮਰਨਿ ਸੁਫਲ ਫਲਾ।। (1/3)
ਬ੍ਰਹਮ ਗਿਆਨੀ ਕੈ ਹੋਇ ਸੁ ਭਲਾ।।
ਬ੍ਰਹਮ ਗਿਆਨੀ ਸੁਫਲ ਫਲਾ।। (8/4)
(ੲ) ਪ੍ਰਭ ਕਉ ਸਿਮਰਹਿ ਸੇ ਪਰਉਪਕਾਰੀ।। (1/6)
ਬ੍ਰਹਮ ਗਿਆਨੀ ਪਰਉਪਕਾਰ ਉਮਾਹਾ।। (8/4)
(ਸ) ਹਰਿ ਸਿਮਰਨਿ ਕੀਓ ਸਗਲ ਅਕਾਰਾ।।
ਹਰਿ ਸਿਮਰਨਿ ਮਹਿ ਆਪਿ ਨਿਰੰਕਾਰਾ।। (1/8)
ਬ੍ਰਹਮ ਗਿਆਨੀ ਕਾ ਸਗਲ ਆਕਾਰੁ।।
ਬ੍ਰਹਮ ਗਿਆਨੀ ਆਪਿ ਨਿਰੰਕਾਰੁ।। (8/8)

ਸਤਵੀਂ ਅਸ਼ਟਪਦੀ ਵਿਚ ਨਾ ਨਾਮ ਦਾ ਸਿੱਧਾ ਉਪਦੇਸ਼ ਹੈ, ਨਾ ਪੁੱਗੇ ਹੋਏ ਰਹੱਸਵਾਦੀ ਦਾ ਆਚਰਨ ਚਿੱਤਰਿਆ ਹੈ। ਇਸ ਵਿਚ "ਸਾਧ ਜਨਾ ਕੀ ਅਚਰਜ ਕਥਾ" ਵਰਣਨ ਕੀਤੀ ਹੈ ਜਿਸ ਤੋਂ ਮੁਰਾਦ ਹੈ ਸਾਧਾਂ ਦੀ ਸੰਗਤ ਤੋਂ ਮਿਲਣ ਵਾਲੇ ਫ਼ਾਇਦੇ। ਪਰ ਇਸ ਦਾ ਵਸਤੂ ਵੀ ਪਹਿਲੀ ਜਾਂ ਅੱਠਵੀਂ ਅਸ਼ਟਪਦੀ ਨਾਲ ਬਹੁਤ ਸਾਂਝਾ ਹੈ :-

(ੳ) ਪ੍ਰਭ ਕੈ ਸਿਮਰਨਿ ਦੁਸਮਨੁ ਟਰੈ।। (1/2)
ਸਾਧ ਸੰਗਿ ਕਿਸ ਸਿਉ ਨਹੀ ਬੈਰ।। (7/3)
(ਅ) ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ।। (1/4)
ਸਾਧ ਸੰਗਿ ਮਲੁ ਸਗਲੀ ਖੋਤ।। (7/1)
(ੲ) ਸਾਧ ਕੈ ਸੰਗਿ ਮਿਟੈ ਅਭਿਮਾਨੁ।। (7/1)
ਬ੍ਰਹਮ ਗਿਆਨੀ ਕੈ ਨਾਹੀ ਅਭਿਮਾਨ।। (8/2)

(ਸ) ਸਾਧ ਸੰਗਿ ਹੋਇ ਸਭ ਕੀ ਰੇਨ।। (7/2)
ਬ੍ਰਹਮ ਗਿਆਨੀ ਸਗਲ ਕੀ ਰੀਨਾ।। (8/3)
(ਹ) ਸਾਧ ਸੰਗਿ ਦੁਸਮਨ ਸਭਿ ਮੀਤ।। (7/3)
ਬ੍ਰਹਮ ਗਿਆਨੀ ਕੈ ਮਿਤ੍ਰ ਸਤ੍ਰੁ ਸਮਾਨ।। (8/2)

ਗੁਰੂ ਅਰਜਨ ਸਾਹਿਬ ਨੇ ਭਾਵੇਂ ਬ੍ਰਹਮ-ਗਿਆਨੀ ਤੇ ਸਾਧ ਨੂੰ ਦੋ ਅਸ਼ਟਪਦੀਆਂ ਵਿਚ ਰੱਖਿਆ ਹੈ ਪਰ ਦੋਹਾਂ ਦੇ ਆਤਮਿਕ ਵਿਕਾਸ ਵਿਚ ਕੋਈ ਫ਼ਰਕ ਪ੍ਰਤੀਤ ਨਹੀਂ ਹੁੰਦਾ। ਇਸੇ ਤਰ੍ਹਾਂ ਪੂਰਨ ਪਦਵੀ ਉੱਤੇ ਪੁੱਜੇ ਵਿਅਕਤੀ ਲਈ ਸੁਖਮਨੀ ਵਿਚ ਸੰਤ, ਗੁਰੂ, ਸਤਿਗੁਰੂ, ਆਦਿਕ ਹੋਰ ਕਈ ਨਾਂ ਵਰਤੇ ਗਏ ਹਨ ਪਰ ਸੱਭ ਦੀ ਅੰਦਰਲੀ ਤਸਵੀਰ ਇੱਕੋ ਹੈ। ਸਾਹਿਤਿਕ ਦ੍ਰਿਸ਼ਟੀਕੋਣ ਤੋਂ ਸਾਡੀ ਪ੍ਰਸੰਸਾ ਜਿੱਤਣ ਵਾਲੀ ਸਿਫ਼ਤ ਇਹ ਹੈ ਕਿ ਇੱਕੋ ਵਿਅਕਤੀ-ਨਮੂਨੇ ਦੇ ਇੱਕੋ ਜਿਹੇ ਲੱਛਣ ਗਿਣਦੇ ਹੋਏ ਵੀ ਉਸ ਨੂੰ ਵੱਖ-ਵੱਖ ਪਿਛੋਕੜਾਂ ਵਿਚ ਰੱਖ ਕੇ ਨਵੇਂ-ਨਵੇਂ ਜਾਮੇ ਪੁਆ ਦਿੱਤੇ ਹਨ। ਸਾਧ ਦੀ ਸੰਗਤ ਕਰਨ ਤੋਂ ਜੋ ਗੁਣ ਉਸ ਦੀ ਸੰਗਤ ਕਰਨ ਵਾਲਾ ਹਾਸਿਲ ਕਰਦਾ ਹੈ ਉਹੋ ਗੁਣ ਸਤਿਗੁਰੂ ਤੋਂ ਸਿੱਖ ਪ੍ਰਾਪਤ ਕਰਦਾ ਹੈ ਪਰ ਗੁਰੂ ਸਿੱਖ ਦੇ ਰਿਸ਼ਤੇ ਨੂੰ ਵਰਣਨ ਕਰਨ ਲੱਗਿਆਂ ਅਠਾਰ੍ਹਵੀਂ ਅਸ਼ਟਪਦੀ ਵਿੱਚ ਜੋ ਨਿੱਘ ਤੇ ਕੋਮਲਤਾ ਦਰਸਾਏ ਹੰਨ ਉਹ ਸਤਵੀਂ ਅਸ਼ਟਪਦੀ ਵਿੱਚ ਨਜ਼ਰੀਂ ਨਹੀਂ ਪੈਂਦੇ :-

ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ।।
ਸੇਵਕ ਕਉ ਗੁਰੁ ਸਦਾ ਦਇਆਲ।।
ਸਿਖ ਕੀ ਗੁਰੁ ਦੁਰਮਤਿ ਮਲੁ ਹਿਰੈ।।
ਗੁਰਬਚਨੀ ਹਰਿ ਨਾਮੁ ਉਚਰੈ।।
ਸਤਿਗੁਰੁ ਸਿਖ ਕੇ ਬੰਧਨ ਕਾਟੈ।।
ਗੁਰ ਕਾ ਸਿਖੁ ਬਿਕਾਰ ਤੇ ਹਾਟੈ।।
ਸਤਿਗੁਰੁ ਸਿਖ ਕਉ ਨਾਮ ਧਨੁ ਦੇਇ।।
ਗੁਰ ਕਾ ਸਿਖੁ ਵਡਭਾਗੀ ਹੇ।।
ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ।।
ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ।। (18/1)

ਸਤਵੀਂ, ਅਠਵੀਂ ਤੇ ਅਠਾਰ੍ਹਵੀਂ ਅਸ਼ਟਪਦੀਆਂ ਦੀ ਤੁਲਨਾ ਬਹੁਤ ਰੋਚਕ ਹੈ। ਸਤਵੀਂ ਵਿਚ ਭਾਵੇਂ ਸਾਧ ਦਾ ਨਾਂ ਤਕਰੀਬਨ ਹਰ ਤੁਕ ਵਿਚ ਲਿਆ ਹੈ ਤੇ ਮੁਢਲੇ ਸਲੋਕ ਵਿਚ ਉਸ ਦੀ ਮਹਿਮਾ ਕਰਨਾ ਇਸ ਅਸ਼ਟਪਦੀ ਦੀ ਰਚਨਾ ਦਾ ਮੰਤਵ ਦੱਸਿਆ ਹੈ ਪਰ ਅਸਲ ਜ਼ੋਰ, ਸਾਧ ਦੀ ਸੰਗਤ ਕਰਨ ਵਾਲੇ ਨੂੰ, ਉਸ ਤੋਂ ਪ੍ਰਾਪਤ ਹੋਣ ਵਾਲੇ ਲਾਭਾਂ ਦੀ ਗਿਣਤੀ ਕਰਨ ਉੱਤੇ ਹੈ। ਸਾਧ ਦੀ ਮਹਿਮਾ ਇਨ੍ਹਾਂ ਲਾਭਾਂ ਦਾ ਸੋਮਾ ਹੋਣ ਕਰਕੇ ਟੇਢੀ ਹੈ। ਅੱਠਵੀਂ ਅਸ਼ਟਪਦੀ ਵਿਚ ਬ੍ਰਹਮ-ਗਿਆਨੀ ਦੀ ਮਹਿਮਾ ਉਸ ਤੋਂ ਕਿਸੇ ਹੋਰ ਨੂੰ ਮਿਲਣ ਵਾਲੇ ਲਾਭਾਂ ਦੇ ਆਧਾਰ ਉੱਤੇ ਘੱਟ ਤੇ ਉਸਦੇ ਆਪਣੇ ਵਿਅਕਤਿਤ੍ਵ ਦੇ ਗੁਣਾਂ ਦੇ ਆਧਾਰ ਉੱਤੇ ਵੱਧ ਹੈ। ਅਠਾਰ੍ਹਵੀਂ ਅਸ਼ਟਪਦੀ ਵਿਚ ਸਤਿਗੁਰੂ ਤੇ ਸਿੱਖ ਦੇ ਸੰਬੰਧ ਵਿਚ ਨਾ ਗੁਰੂ ਉੱਤੇ ਬਹੁਤਾ ਜ਼ੋਰ ਹੈ, ਨਾ ਸਿੱਖ ਉੱਤੇ। ਜਿਸ ਤਰ੍ਹਾਂ ਇਨ੍ਹਾਂ ਦੋਹਾਂ ਪਲੜਿਆਂ ਨੂੰ ਇਸ ਅਸ਼ਟਪਦੀ ਵਿਚ ਸਾਂਵਿਆਂ ਰੱਖਿਆ ਹੈ; ਉਸ ਤਰ੍ਹਾਂ ਪਹਿਲੀਆਂ ਦੋਹਾਂ ਵਿਚ ਨਹੀਂ। ਜੇ ਪਹਿਲੀ

ਪਉੜੀ ਵਿਚ ਸਤਿਗੁਰੂ ਦੀ ਸਿੱਖ ਨਾਲ ਪ੍ਰੇਮ ਤੇ ਮਿਹਰ ਦਰਸਾਈ ਹੈ ਤਾਂ ਦੂਜੀ ਵਿਚ ਸਿੱਖ ਦੀ ਗੁਰੂ ਉੱਤੇ ਸਿਦਕ, ਆਗਿਆਕਾਰੀ ਤੇ ਸੇਵਾ ਪੇਸ਼ ਕੀਤੀ ਹੈ :-

ਗੁਰ ਕੇ ਗ੍ਰਿਹਿ ਸੇਵਕੁ ਜੋ ਰਹੈ।।
ਗੁਰ ਕੀ ਆਗਿਆ ਮਨ ਮਹਿ ਸਹੈ।।
ਆਪਸ ਕਉ ਕਰਿ ਕਛੁ ਨ ਜਨਾਵੈ।।
ਹਰਿ ਹਰਿ ਨਾਮੁ ਰਿਦੈ ਸਦ ਧਿਆਵੈ।।
ਮਨੁ ਬੇਚੈ ਸਤਿਗੁਰ ਕੇ ਪਾਸਿ।।
ਤਿਸੁ ਸੇਵਕੁ ਕੇ ਕਾਰਜ ਰਾਸਿ।।
ਸੇਵਾ ਕਰਤ ਹੋਇ ਨਿਹਕਾਮੀ।।
ਤਿਸ ਕਉ ਹੋਤ ਪਰਾਪਤਿ ਸੁਆਮੀ।।
ਅਪੁਨੀ ਕ੍ਰਿਪਾ ਜਿਸੁ ਆਪਿ ਕਰੇਇ।।
ਨਾਨਕ ਸੋ ਸੇਵਕੁ ਗੁਰ ਕੀ ਮਤਿ ਲੇਇ।। (18/2)

ਅਠਾਰ੍ਹਵੀਂ ਅਸ਼ਟਪਦੀ ਦੀਆਂ ਪਹਿਲੀਆਂ ਦੋ ਪਉੜੀਆਂ ਵਿੱਚ ਭਾਵੇਂ ਗੁਰੂ ਤੇ ਸਿੱਖ ਦੇ ਕਰਮਾਂ ਤੇ ਪ੍ਰਾਪਤੀਆਂ ਦਾ ਹੀ ਬਹੁਤਾ ਵਿਸਤਾਰ ਹੈ ਪਰ ਫੇਰ ਵੀ ਇਨ੍ਹਾਂ ਦੇ ਮਨਾਂ ਵਿੱਚ ਜਿਸ ਤਰ੍ਹਾਂ ਦੇ ਮਨੋਭਾਵ ਪ੍ਰਵੇਸ਼ ਕਰਦੇ ਹਨ ਉਨ੍ਹਾਂ ਦਾ ਸੁਝਾ ਦੇਣ ਵਾਲੇ ਸੰਕੇਤ ਵੀ ਕਾਫ਼ੀ ਹਨ, ਜਿਵੇਂ ਪਹਿਲੀ ਵਿਚ ''ਕਰੈ ਪ੍ਰਤਿਪਾਲ'', ''ਜੀਆ ਨਾਲ ਸਮਾਰੈ'', ਆਦਿਕ ਤੇ ਦੂਜੀ ਵਿਚ, ''ਆਗਿਆ ਮਨ ਮਹਿ ਸਹੈ'', ''ਮਨੁ ਬੇਚੈ'', ਆਦਿਕ। ਗੁਰੂ ਦੇ ਮਨ ਦੇ ਭਾਵ ਮਾਤਾ-ਪਿਤਾ ਵਾਲੇ ਹਨ ਤੇ ਸਿੱਖ ਦੇ ਸੇਵਕ ਵਾਲੇ। ਇੱਕ ਸੇਵਕ ਨੂੰ ਮਾਪਿਆਂ ਵਾਲਾ ਪਿਆਰ ਮਿਲਣ ਦਾ ਇਹ ਦ੍ਰਿਸ਼ ਬਹੁਤ ਦਿਲ-ਖਿੱਚਵਾਂ ਹੈ। ਸੁਖਮਨੀ ਵਿੱਚ ਅਜਿਹੇ ਨਿੱਘੇ ਮਨੋਭਾਵਾਂ ਨਾਲ ਭਰਪੂਰ ਚਿੱਤਰ ਅਨੇਕਾਂ ਆਉਂਦੇ ਰਹਿੰਦੇ ਤੇ ਇਸਦੇ ਵਿਸ਼ੇ ਨੂੰ ਕਾਵਿਕ ਰੰਗ ਲਾਉਂਦੇ ਹਨ। ਇਨ੍ਹਾਂ ਸਦਕਾ ਇਹ ਬਾਣੀ ਕਵਿਤਾ ਕਹਾਉਣ ਦਾ ਚੋਖਾ ਅਧਿਕਾਰ ਰੱਖਦੀ ਹੈ। ਇਹ ਨਾ ਨਿਰਾ ਸਿੱਧਾਂਤ-ਨਿਰੂਪਣ ਹੈ ਨਾ ਨਿਰਾ ਉਪਦੇਸ਼। ਇਸ ਵਿਚ ਇਨ੍ਹਾਂ ਦੋਹਾਂ ਉੱਤੇ ਕਲਾਤਮਿਕ ਪੁੱਠ ਚਾੜ੍ਹੀ ਗਈ ਹੈ। ਇਸ ਦੇ ਕਲਾ ਹੋਣ ਦਾ ਬੁਨਿਆਦੀ ਕਾਰਨ ਇਹ ਹੈ ਕਿ ਇਸ ਦੀ ਰਚਨਾ ਗੁਰੂ ਅਰਜਨ ਸਾਹਿਬ ਨੇ ਨਿਰੀ ਆਪਣੀ ਬੁੱਧੀ ਦੁਆਰਾ ਨਹੀਂ ਕੀਤੀ। ਉਹ ਆਪ ਪਹਿਲੇ ਦਰਜੇ ਦੇ ਰਹੱਸਵਾਦੀ ਸਨ। ਰਹੱਸਵਾਦੀ ਅਨੁਭਵ, ਮਨੁੱਖ ਦੇ ਸਾਰੇ ਵਿਅਕਤਿਤ੍ਵ ਨੂੰ ਪ੍ਰਭਾਵਿਤ ਕਰਦਾ ਹੈ। ਜਦ ਕੋਈ ਅਨੁਭਵ ਸਮੁੱਚੀ ਸ਼ਖਸੀਅਤ ਨੂੰ ਸਕ੍ਰਿਆ ਕਰੇ ਤਾਂ ਬੁੱਧੀ ਤੇ ਮਨੋਭਾਵਾਂ ਦੇ ਨਾਲ ਕਲਪਨਾ ਵੀ ਜਾਗਦੀ ਹੈ। ਸੱਚੀ ਗੱਲ ਤਾਂ ਇਹ ਹੈ ਕਿ ਬੁੱਧੀ ਤੇ ਮਨੋਭਾਵਾਂ ਦੇ ਸੁਮੇਲ ਤੋਂ ਹੀ ਕਲਪਨਾ ਉਤੇਜਿਤ ਹੁੰਦੀ ਹੈ। ਉਧਰੋਂ ਗੁਰੂ ਸਾਹਿਬ ਦੀ ਬਾਣੀ ਪਾਠਕਾਂ ਦੀ ਵੀ ਸਾਰੀ ਸ਼ਖਸੀਅਤ ਨੂੰ ਪ੍ਰਭਾਵਿਤ ਕਰਨ ਦਾ ਜਤਨ ਕਰਦੀ ਹੈ। ਉਨ੍ਹਾਂ ਦੀ ਬੁੱਧੀ ਤੇ ਮਨੋਭਾਵਾਂ ਨੂੰ ਜਾਗਰਿਤ ਕਰਕੇ ਇਹ ਉਨ੍ਹਾਂ ਦੀ ਕਲਪਨਾ ਨੂੰ ਛੋਂਹਦੀ ਹੈ। ਇਹੀ ਕਰਤੱਵ ਕਲਾ ਦਾ ਹੁੰਦਾ ਹੈ।